


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਨਾਨਕਸ਼ਾਹੀ ੫੪੨ ਨਵੰਬਰ 2010

ਜਿਲਦ ੫੪ ਅੰਕ ੮

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ॥*
*ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ॥*
*ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ॥*
*ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ॥*
*ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥*
*ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ॥*

*(ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹ ਮਾਹਾ ਰਾਗ ਤੁਖਾਰੀ ਦੀ ਇਸ ਪਾਵਨ ਪਉੜੀ ਦੁਆਰਾ ਮੱਘਰ ਦੇ ਮਹੀਨੇ ਦੇ ਵਾਤਾਵਰਨ, ਰੁੱਤ, ਸਭਿਆਚਾਰ ਦੀ ਪਿੱਠਭੂਮੀ ਵਿਚ ਆਤਮਿਕ ਭਗਤੀ ਤੇ ਪ੍ਰਭੂ-ਨਾਮ ਦੇ ਲੜ ਲੱਗ ਕੇ ਮਨੁੱਖਾ ਜੀਵਨ ਰੂਪੀ ਇਸ ਅਮੋਲਕ ਸਮੇਂ ਨੂੰ ਸਫਲ ਕਰਨ ਦਾ ਗੁਰਮਤਿ ਮਾਰਗ ਬਖਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਮੱਘਰ ਦਾ ਮਹੀਨਾ ਚੰਗਾ ਹੈ ਜੇਕਰ ਜੀਵ-ਇਸਤਰੀ ਮਾਲਕ ਪਰਮਾਤਮਾ ਦੇ ਗੁਣ ਅਰਥਾਤ ਉਸ ਦੇ ਨਾਮ ਨੂੰ ਹਿਰਦੇ ਅੰਦਰ ਵਸਾ ਲਵੇ। ਗੁਣਵਾਨ ਜੀਵ-ਇਸਤਰੀ ਪ੍ਰਭੂ ਮਾਲਕ ਦੇ ਗੁਣ ਹੀ ਚੇਤੇ ਕਰਦੀ ਹੈ। ਉਸ ਨੂੰ ਇਹ ਧਿਆਨ ਰਹਿੰਦਾ ਹੈ ਕਿ ਗੁਣਾਂ ਨੂੰ ਚੇਤੇ ਕੀਤਿਆਂ ਜਾਂ ਇਨ੍ਹਾਂ ਦੇ ਵਿਕਾਸ-ਵਿਗਾਸ ਦੁਆਰਾ ਹੀ ਸਦਾ ਕਾਇਮ ਰਹਿਣ ਵਾਲੇ ਮਾਲਕ ਦਾ ਪਿਆਰ ਹਾਸਲ ਹੋ ਸਕਦਾ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਸਿਰਫ ਉਹ ਮਾਲਕ ਹੀ ਸਥਿਰ ਅਤੇ ਸੁਘੜ ਸੁਜਾਨ ਹੈ, ਬਾਕੀ ਸਾਰਾ ਸੰਸਾਰ ਤਾਂ ਅਸਥਾਈ ਰੂਪ 'ਚ ਹੀ ਰਹਿਣ ਵਾਲਾ ਹੈ ਜੋ ਸਦਾ ਬਦਲਦਾ ਰਹਿੰਦਾ ਹੈ। ਜੀਵ-ਇਸਤਰੀ ਅਧਿਆਤਮ ਗਿਆਨ ਅਤੇ ਆਤਮਿਕ ਸੁਰਤ ਦੇ ਗੁਣ ਪ੍ਰਭੂ ਮਾਲਕ ਦੀ ਕਿਰਪਾ-ਬਖਸ਼ਿਸ਼ ਬਗੈਰ ਸੰਚਾਰਤ ਨਹੀਂ ਕਰ ਸਕਦੀ। ਇਹ ਗੁਣ ਮਾਲਕ ਦੀ ਮਿਹਰ ਨਾਲ ਹੀ ਉਤਪੰਨ ਤੇ ਵਿਕਸਿਤ ਹੁੰਦੇ ਹਨ। ਗੁਰੂ ਜੀ ਫ਼ਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਮੱਘਰ ਦੇ ਮਹੀਨੇ ਵਿਚ ਪ੍ਰਭੂ ਮਾਲਕ ਦੀ ਸਿਫਤ-ਸਲਾਹ ਦੇ ਗੀਤ, ਸੰਗੀਤ ਤੇ ਕਾਵਿ-ਰਚਨਾ ਨੂੰ ਸੁਣ ਕੇ ਵੀ ਮਨ ਮਾਲਕ ਪਰਮਾਤਮਾ ਦੇ ਨਾਮ ਵਿਚ ਟਿਕਦਾ ਹੈ ਅਤੇ ਸੰਸਾਰਕ ਦੁੱਖ-ਕਸ਼ਟ ਦੂਰ ਹੁੰਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਅਜਿਹੇ ਉੱਦਮ ਕਰਨ ਵਾਲੀ ਜੀਵ-ਇਸਤਰੀ ਆਪਣਾ ਦਿਲੀ ਪਿਆਰ ਮਾਲਕ ਪਰਮਾਤਮਾ ਨੂੰ ਭੇਟ ਕਰਦੀ ਹੈ। ਦੂਜੇ ਸ਼ਬਦਾਂ ਵਿਚ ਉਹ ਸੰਸਾਰ ਦੇ ਗੈਰ ਜ਼ਰੂਰੀ ਝੰਜਟਾਂ-ਝਮੇਲਿਆਂ ਦੇ ਬੁਰੇ ਅਸਰ ਤੋਂ ਬਚੀ ਰਹਿੰਦੀ ਹੈ ਤੇ ਜੀਵਨ ਸਫਲ ਕਰ ਲੈਂਦੀ ਹੈ। ■

ਸੰਪਾਦਕੀ

# ਮਾਂ-ਬੋਲੀ ਪੰਜਾਬੀ ਨਾਲ ਟੁੱਟਦੀ ਸਾਂਝ ਕਾਇਮ ਕਰਨ ਦੀ ਲੋੜ

*ਮਾਤ-ਭਾਸ਼ਾ ਜਾਂ ਮਾਂ-ਬੋਲੀ ਦੇ ਮਹੱਤਵ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਭਾਸ਼ਾ ਜਾਂ ਬੋਲੀ ਮਨੁੱਖ-ਮਾਤਰ ਦੇ ਜੀਵਨ ਵਿਚ, ਉਸ ਦੀਆਂ ਸਰੀਰਿਕ, ਮਾਨਸਿਕ ਅਤੇ ਆਤਮਿਕ ਲੋੜਾਂ ਦੀ ਪੂਰਤੀ ਵਿਚ ਬਹੁਤ ਵੱਡਾ ਹਿੱਸਾ ਪਾਉਂਦੀ ਹੈ। ਇਸ ਤੋਂ ਬਿਨਾਂ ਜੀਵਨ ਵਿਚ ਵਿਕਾਸ ਜਾਂ ਵਿਗਾਸ, ਖੁਸ਼ੀਆਂ ਤੇ ਖੇੜਿਆਂ ਨੂੰ ਹਾਸਲ ਕਰਨਾ ਅਸੰਭਵ ਹੈ। ਸ੍ਰਿਸ਼ਟੀ ਵਿਚ ਮਨੁੱਖ ਨੂੰ ਸਭਨਾਂ ਜੀਵਾਂ ਵਿੱਚੋਂ ਜਿਹੜਾ ਸਰਬੋਤਮ ਦਰਜਾ ਹਾਸਲ ਹੈ, ਇਸ ਵਿਚ ਭਾਸ਼ਾ ਜਾਂ ਬੋਲੀ ਦੀ ਵਡਮੁੱਲੀ ਦਾਤ ਦਾ ਉਹਦੇ ਕੋਲ ਹੋਣਾ ਇਕ ਪ੍ਰਮੁੱਖ ਆਧਾਰ ਹੈ। ਕਿਸੇ ਵਡਮੁੱਲੀ ਦਾਤ ਦੀ ਮੁੱਲਵਾਨਤਾ ਯਕੀਨੀ ਬਣਾਉਣ ਵਾਸਤੇ ਉਸ ਦੀ ਸਭ ਤੋਂ ਚੰਗੀ ਸਦਵਰਤੋਂ ਕੀਤੀ ਜਾਣੀ ਬਹੁਤ ਜ਼ਰੂਰੀ ਹੈ। ਪਰੰਤੂ ਦੁੱਖ ਦੀ ਗੱਲ ਇਹ ਹੈ ਕਿ ਪੰਜ ਦਰਿਆਵਾਂ ਦੀ ਧਰਤੀ 'ਤੇ ਵਾਸ ਰੱਖਣ ਵਾਲੇ ਤੇ ਪੰਜਾਬੀ ਅਖਵਾਉਣ ਵਾਲੇ ਅਸੀਂ ਲੋਕ 'ਭਾਸ਼ਾ' ਜਾਂ 'ਬੋਲੀ' ਦੀ ਦਾਤ ਦੀ ਸਦਵਰਤੋਂ ਕਰਨ ਤੋਂ ਸਿਰੇ ਦਾ ਅਵੇਸਲਾਪਨ ਅਤੇ ਅਣਗਹਿਲੀ ਦਰਸਾ ਰਹੇ ਹਾਂ। ਇਸ ਹਿਮਾਲਾ ਪਹਾੜ ਜੇਡੀ ਭੁੱਲ ਦਾ ਖਮਿਆਜ਼ਾ ਅਸੀਂ ਭੁਗਤ ਹੀ ਰਹੇ ਹਾਂ। ਪਰੰਤੂ ਸਾਡੇ ਨਾਲੋਂ ਕਿਤੇ ਵੱਧ ਖਮਿਆਜ਼ਾ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਭੁਗਤਣਾ ਪੈਣਾ ਹੈ।*

*ਭਾਸ਼ਾ ਜਾਂ ਬੋਲੀ ਦੀ ਸਭ ਤੋਂ ਚੰਗੀ ਸਦਵਰਤੋਂ ਦੇ ਕਈ ਪੱਖ ਹਨ ਜਿਨ੍ਹਾਂ 'ਚੋਂ ਇਕ ਹੈ ਮਾਤ-ਭਾਸ਼ਾ ਜਾਂ ਮਾਂ-ਬੋਲੀ। ਮਾਂ-ਬੋਲੀ ਦੇ ਮਹੱਤਵ ਨੂੰ ਕੁੱਲ ਸੰਸਾਰ ਸਹਿਜ ਸੁਭਾਵਕ ਰੂਪ 'ਚ ਸਮਝਦਾ, ਮੰਨਦਾ ਤੇ ਮਹਿਸੂਸਦਾ ਹੈ। ਸਾਨੂੰ ਪੰਜਾਬੀਆਂ ਨੂੰ ਇਹ ਸਮਝ, ਇਹ ਮਨੌਤ ਤੇ ਇਹ ਅਨੁਭੂਤੀ ਜਾਂ ਸੰਵੇਦਨਾ ਲੱਗਭਗ ਵਿੱਸਰ ਚੁੱਕੀ ਹੈ। ਸਾਡੇ ਆਪਣੇ ਦੇਸ਼ ਵਿਚ ਬੰਗਾਲੀਆਂ ਦਾ ਆਪਣੀ ਮਾਂ-ਬੋਲੀ 'ਬੰਗਾਲੀ' ਵਾਸਤੇ ਪਿਆਰ ਬੜਾ ਪ੍ਰਬਲ ਹੈ। ਅੱਜ ਭਾਵੇਂ ਅੰਗਰੇਜ਼ੀ ਦਾ ਰੁਝਾਨ ਤਾਂ ਸਾਡੇ ਸਾਰੇ ਦੇਸ਼ ਵਿਚ ਹੀ ਉਲਾਰੂ ਰੂਪ ਵਾਲਾ ਬਣਿਆ ਪਿਆ ਹੈ ਪਰ ਸਾਡੇ ਦੇਸ਼ ਦੇ ਲੱਗਭਗ ਹੋਰ ਸਾਰੇ ਸੂਬਿਆਂ ਦੇ ਲੋਕਾਂ ਨੇ ਆਪਣੀ-ਆਪਣੀ ਮਾਂ-ਬੋਲੀ ਦੇ ਨਾਲੋਂ ਉਸ ਰੂਪ ਵਿਚ ਆਪਣਾ ਮੋਹ ਭੰਗ ਨਹੀਂ ਕੀਤਾ ਜਿਸ ਰੂਪ 'ਚ ਅਸੀਂ ਕਰੀ ਬੈਠੇ ਹਾਂ।*

*ਸਾਡਾ ਸਾਰਾ ਜ਼ੋਰ ਆਪਣੇ ਆਪ ਨੂੰ ਆਰਥਿਕ ਤੌਰ 'ਤੇ ਉੱਪਰ ਚੁੱਕਣ ਵਾਸਤੇ ਲੱਗ ਰਿਹਾ ਹੈ। ਆਰਥਿਕਤਾ ਜੀਵਨ ਦਾ ਇਕ ਮਹੱਤਵਪੂਰਨ ਪਹਿਲੂ ਹੋਣ ਦੇ ਬਾਵਜੂਦ 'ਸਭ ਕੁਝ' ਨਹੀਂ ਹੈ। ਅਸਲ ਵਿਚ ਅਸੀਂ ਪੰਜਾਬੀ ਉਚਿਤ ਸਮਤੋਲ ਨੂੰ*

ਗੁਆ ਰਹੇ ਹਾਂ ਜੋ ਕਿ ਬੇਹੱਦ ਮਹੱਤਵਪੂਰਨ ਹੀ ਨਹੀਂ ਬਲਕਿ ਅਤਿ ਜ਼ਰੂਰੀ ਵੀ ਹੁੰਦਾ ਹੈ। ਅੰਗਰੇਜ਼ੀ ਭਾਸ਼ਾ ਅਤੇ ਪੱਛਮੀ ਸਭਿਆਚਾਰ ਅੱਜ ਮੱਧ-ਸ਼੍ਰੇਣਿਕ ਅਤੇ ਉੱਚੇ ਵਰਗ ਦੇ ਪੰਜਾਬੀਆਂ 'ਤੇ ਬਹੁਤ ਹੀ ਭਾਰੂ ਹੋ ਚੁੱਕੇ ਹਨ। ਇਸੇ ਉਲਾਰ ਦਾ ਸ਼ਿਕਾਰ ਹੋ ਕੇ ਪੰਜਾਬ ਦੀਆਂ ਬਹੁਤੀਆਂ ਸਿੱਖਿਆ-ਸੰਸਥਾਵਾਂ ਪੰਜਾਬੀ ਮਾਂ-ਬੋਲੀ ਨੂੰ ਲਾਗੂ ਕਰਨ ਪੱਖੋਂ ਬੇਹੱਦ ਅਵੇਸਲੀਆਂ ਤੇ ਅਮੋੜ ਹੋਈਆਂ ਪਈਆਂ ਹਨ। ਇੱਥੋਂ ਤਕ ਕਿ ਉਹ ਰਾਜ ਸਰਕਾਰ ਵੱਲੋਂ ਜਾਰੀ ਕੀਤੇ ਜਾ ਰਹੇ ਮਾਂ-ਬੋਲੀ ਪੰਜਾਬੀ ਨੂੰ ਬਣਦੀ ਥਾਂ ਦੇਣ ਸੰਬੰਧੀ ਆਦੇਸ਼ਾਂ-ਨਿਰਦੇਸ਼ਾਂ ਤੇ ਹੁਕਮਾਂ ਦੀ ਵੱਡੇ ਪੱਧਰ 'ਤੇ ਅਵੱਗਿਆ ਕਰਨ ਵਾਸਤੇ ਬਜ਼ਿਦ ਹਨ।

ਸਾਡੇ ਤਥਾਕਥਿਤ ਪਬਲਿਕ, ਮਾਡਲ ਜਾਂ ਅੰਗਰੇਜ਼ੀ ਸਕੂਲਾਂ ਵਿਚ ਬੱਚਿਆਂ ਨੂੰ ਜਿੱਥੇ ਹੋਰ ਵਿਸ਼ੇ ਪੜ੍ਹਾਉਣ ਵੱਲ ਲੋੜੀਂਦਾ ਧਿਆਨ ਦਿੱਤਾ ਜਾਂਦਾ ਹੈ, ਉੱਥੇ ਮਾਂ-ਬੋਲੀ ਪੰਜਾਬੀ ਪੜ੍ਹਾਉਣ ਦੀ ਰੁਚੀ ਘੱਟ ਹੀ ਕਿਤੇ ਨਜ਼ਰ ਆਉਂਦੀ ਹੈ। ਕਈ ਸਕੂਲਾਂ ਵਿਚ ਬੱਚਿਆਂ ਨੂੰ ਮਾਂ-ਬੋਲੀ ਪੰਜਾਬੀ ਨਾਲ ਘਿਰਣਾ ਤੇ ਨਫ਼ਰਤ ਕਰਨ ਦੀ ਪੱਟੀ ਪੜ੍ਹਾਈ ਜਾਂਦੀ ਹੈ। ਕਈ ਸਕੂਲਾਂ ਵਿਚ ਤਾਂ ਅੱਧੀ ਛੁੱਟੀ ਨੂੰ ਖੇਡ ਰਹੇ ਬੱਚਿਆਂ ਦੀ ਜਾਸੂਸੀ ਤਕ ਕੀਤੀ ਜਾਂਦੀ ਹੈ ਕਿ ਉਹ ਕਿਧਰੇ ਪੰਜਾਬੀ ਤਾਂ ਨਹੀਂ ਬੋਲ ਰਹੇ! ਜਦੋਂਕਿ ਖੇਡਦਿਆਂ ਪੰਜਾਬੀ ਬੋਲੀ ਵਿਚ ਗੱਲ ਮੂੰਹੋਂ ਨਿਕਲਣੀ ਬੇਹੱਦ ਕੁਦਰਤੀ ਹੈ।

ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਵਿਚ ਘਰਾਂ ਦੀ ਹਾਲਤ ਵੀ ਪੰਜਾਬੀ ਮਾਂ-ਬੋਲੀ ਨੂੰ ਵਿਸਾਰਨ ਅਤੇ ਇਹਦਾ ਤਿਆਗ ਕਰਨ ਦੀ ਬਣਦੀ ਜਾ ਰਹੀ ਹੈ। ਬਹੁਤੇ ਉੱਚੇ ਮੱਧ ਵਰਗੀ ਘਰਾਂ ਵਿਚ ਵੀ ਮਾਵਾਂ ਅੱਜਕਲ੍ਹ ਆਪਣੇ ਬੱਚਿਆਂ ਨਾਲ ਮਾਂ-ਬੋਲੀ ਪੰਜਾਬੀ ਵਿਚ ਗੱਲ ਕਰਨ ਦਾ ਵਿਹਾਰ ਤਿਆਗਦੀਆਂ ਜਾ ਰਹੀਆਂ ਹਨ। ਜਿਹੜੀਆਂ ਮਾਵਾਂ ਨੂੰ ਆਪਣੇ ਬੱਚਿਆਂ ਨਾਲ ਅੰਗਰੇਜ਼ੀ 'ਚ ਗੱਲਬਾਤ ਕਰਨ 'ਚ ਕਠਿਨਾਈ ਪੇਸ਼ ਆਉਂਦੀ ਹੈ ਉਹ ਹਿੰਦੀ 'ਚ ਗੱਲਬਾਤ ਕਰਨ ਨੂੰ ਤਰਜੀਹ ਦਿੰਦੀਆਂ ਵੇਖੀਆਂ-ਸੁਣੀਆਂ ਜਾ ਸਕਦੀਆਂ ਹਨ। ਇਹ ਬੇਹੱਦ ਦੁੱਖ ਤੇ ਫ਼ਿਕਰ ਵਾਲੀ ਗੱਲ ਹੈ। ਮਾਂ-ਬੋਲੀ ਦਾ ਮੂਲ ਸੋਮਾ ਮਾਂ ਹੀ ਤਾਂ ਹੁੰਦੀ ਹੈ ਅਤੇ ਜੇਕਰ ਮਾਂ ਹੀ ਮਾਂ-ਬੋਲੀ ਦੀ ਪੱਟੀ ਪੋਚ ਰਹੀ ਹੋਵੇ ਤਾਂ ਫਿਰ ਇਸ ਨੂੰ ਬਚਾਇਆ ਕਿਵੇਂ ਜਾ ਸਕਦਾ ਹੈ?

ਸਮਕਾਲੀ ਹਾਲਾਤ ਵਿਚ ਪੰਜਾਬ ਦੀਆਂ ਸਮੂਹ ਮਾਵਾਂ ਨੂੰ ਸਾਡੀ ਬਹੁਤ ਹੀ ਨਿਮਰਤਾ ਸਹਿਤ ਪੁਰਜ਼ੋਰ ਬੇਨਤੀ ਹੈ ਕਿ ਉਹ ਸੁਚੇਤ ਜਾਂ ਅਚੇਤ ਤੌਰ 'ਤੇ ਆਪਣੇ ਬੱਚਿਆਂ ਨੂੰ ਮਾਂ-ਬੋਲੀ ਪੰਜਾਬੀ ਨੂੰ ਘਿਰਣਾ ਕਰਨ ਜਾਂ ਨਕਾਰਨ ਵਾਲੇ ਕੁਰਾਹੇ ਨੂੰ ਤਿਆਗਣ ਦੀ ਦਿਸ਼ਾ ਵੱਲ ਜ਼ਰੂਰ ਤੁਰਨ। ਮੌਜੂਦਾ ਹਾਲਾਤ ਵਿਚ ਅਸੀਂ ਹੁਣ ਇਹ ਨਹੀਂ ਕਹਿੰਦੇ ਕਿ ਉਹ ਆਪਣੇ ਬੱਚਿਆਂ ਨੂੰ ਉਨ੍ਹਾਂ ਦੇ ਮੌਜੂਦਾ ਸਕੂਲਾਂ 'ਚੋਂ ਹਟਾ ਲੈਣ ਪਰ ਅਸੀਂ ਇੰਨਾ ਜ਼ਰੂਰ ਕਹਾਂਗੇ ਕਿ ਘਰ-ਪਰਵਾਰ ਦੇ ਘਰੇਲੂ ਮਾਹੌਲ ਵਿਚ ਮਾਂ-

*ਬੋਲੀ ਪੰਜਾਬੀ ਦੀ ਘੋਰ ਅਣਗਹਿਲੀ ਕਰਨ ਵਾਲਾ ਵਿਹਾਰ ਛੇਤੀ ਤੋਂ ਛੇਤੀ ਤਿਆਗ ਦੇਣਾ ਚਾਹੀਦਾ ਹੈ। ਇਹ ਭੁੱਲਣਾ ਘੋਰ ਬੁਰਾ ਹੈ ਕਿ ਮੈਂ ਹੀ ਤਾਂ ਆਪਣੇ ਬੱਚੇ ਨੂੰ ਮਾਂ-ਬੋਲੀ 'ਚ ਗੱਲਾਂ ਕਰਨੀਆਂ ਸਿਖਾਈਆਂ ਸਨ। ਉਂਵ ਹੁਣ ਪੰਜਾਬ ਦੀ ਧਰਤੀ 'ਤੇ ਪਿਛਲੇ ਕੁਝ ਸਮੇਂ ਤੋਂ ਅਜਿਹੀਆਂ ਮਾਵਾਂ ਵੀ ਹਨ ਜੋ ਬੱਚੇ ਦੇ ਜਨਮ ਮਗਰੋਂ ਉਹਨੂੰ ਦੂਸਰੀਆਂ ਭਾਸ਼ਾਵਾਂ ਦੇ ਹੀ ਸ਼ਬਦ ਸਿਖਾਉਣ ਦੇ ਰਾਹ ਤੁਰੀਆਂ ਹੋਈਆਂ ਹਨ। ਉਨ੍ਹਾਂ ਨੂੰ ਇਹ ਗ਼ਲਤ ਰਾਹ ਤੁਰਨ ਦੇ ਸੰਭਾਵੀ ਨੁਕਸਾਨਾਂ ਦਾ ਘੱਟ ਹੀ ਖ਼ਿਆਲ ਹੈ। ਇਵੇਂ ਉਨ੍ਹਾਂ ਦੇ ਬੱਚਿਆਂ ਦੇ ਜੀਵਨ ਤੇ ਰਹਿਣੀ-ਬਹਿਣੀ 'ਚੋਂ ਜਿੱਥੇ ਧਰਮ ਮਨਫੀ ਹੋ ਸਕਦਾ ਹੈ, ਉੱਥੇ ਉਹ ਆਪਣੇ ਸਭਿਆਚਾਰ ਤੋਂ ਵੀ ਵਿਹੂਣੇ ਹੋ ਸਕਦੇ ਹਨ। ਧਰਮ ਤੇ ਸਭਿਆਚਾਰ ਤੋਂ ਟੁੱਟ ਕੇ ਮਨੁੱਖ ਕਦੇ ਵੀ ਵਿਕਾਸ-ਵਿਗਾਸ ਦੇ ਰਾਹ 'ਤੇ ਅੱਗੇ ਨਹੀਂ ਵਧ ਸਕਦਾ। ਪੰਜਾਬ ਦੀਆਂ ਸਿੱਖ-ਮਾਵਾਂ ਨੂੰ ਇਸ ਸੰਬੰਧ ਵਿਚ ਵਧੇਰੇ ਸੰਵੇਦਨਸ਼ੀਲ ਹੋਣ ਦੀ ਲੋੜ ਹੈ। ਉਹ ਆਪਣੇ ਬੱਚਿਆਂ ਨੂੰ ਸਿੱਖੀ ਦੀ ਗੁੜ੍ਹਤੀ, ਮਾਂ-ਬੋਲੀ ਪੰਜਾਬੀ ਨਾਲੋਂ ਤੋੜ ਕੇ ਕਦੇ ਵੀ ਨਹੀਂ ਦੇ ਸਕਣਗੀਆਂ। ਸਿੱਖਿਆ-ਸੰਸਥਾਵਾਂ ਨੂੰ ਪੰਜਾਬੀ ਸਿਖਾਉਣ ਵਾਲੇ ਬੰਨੇ ਇਕਦਮ ਲਾਉਣਾ ਅਜੇ ਇੰਨਾ ਸੌਖਾ ਨਹੀਂ ਪਰ ਘਰਾਂ ਵਿਚ ਪੰਜਾਬੀ ਬੋਲਣ ਦਾ ਮਾਹੌਲ ਪੈਦਾ ਕਰਨਾ ਤਾਂ ਸਾਡੇ ਆਪਣੇ ਹੱਥ-ਵੱਸ ਹੈ। ਨਹੀਂ ਤਾਂ ਬਾਬਾ ਫਰੀਦ ਜੀ ਦਾ ਕਥਨ 'ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ" ਆਪਣੇ 'ਤੇ ਵਰਤਦਾ ਅਸੀਂ ਵੇਖਾਂਗੇ ਪਰ ਕੁਝ ਕਰ ਨਹੀਂ ਸਕਾਂਗੇ।*

*ਮਾਂ-ਬੋਲੀ ਪੰਜਾਬੀ ਅਤੇ ਗੁਰਮੁਖੀ ਲਿੱਪੀ ਦੋਨਾਂ ਨਾਲ ਸਮੂਹ ਪੰਜਾਬੀ ਬੱਚਿਆਂ ਦੀ ਅਤੇ ਖਾਸ ਕਰਕੇ ਸਿੱਖ ਬੱਚਿਆਂ ਦੀ ਸਾਂਝ ਪੀਡੀ ਕਰਨੀ ਅੱਜ ਦੀ ਬਹੁਤ ਵੱਡੀ ਲੋੜ ਹੈ ਜਦੋਂ ਕਿ ਸਮੇਂ ਦਾ ਸੱਚ ਇਹ ਹੈ ਕਿ ਇਸ ਨੂੰ ਮੂਲੋਂ ਹੀ ਬੇਲੋੜਾ ਸਮਝਿਆ ਜਾ ਰਿਹਾ ਹੈ। ਜਿਵੇਂ ਮਾਂ-ਬੋਲੀ ਪੰਜਾਬੀ ਬੋਲਣ ਤੋਂ ਨੱਕ-ਮੂੰਹ ਵੱਟਿਆ ਜਾਂਦਾ ਹੈ ਉਵੇਂ ਹੀ 'ੳ, ਅ' ਸਿੱਖਣ-ਸਿਖਾਉਣ ਪ੍ਰਤੀ ਵੀ ਨਾਂਹਪੱਖੀ ਸੋਚ ਅਪਣਾਈ ਜਾ ਰਹੀ ਹੈ। ਇਸ ਤਰ੍ਹਾਂ ਸਿੱਖ-ਮਾਵਾਂ ਆਪਣੇ ਬੱਚਿਆਂ ਨੂੰ ਨਿਰਮਲ ਗੁਰਬਾਣੀ ਦੇ ਮਹਾਨਤਮ ਵਿਰਸੇ ਤੋਂ ਅਲਹਿਦਾ ਕਰਨ ਵਾਸਤੇ ਜ਼ਿੰਮੇਵਾਰ ਸਾਬਿਤ ਹੋ ਰਹੀਆਂ ਹਨ। ਉਹ ਭੁੱਲ ਰਹੀਆਂ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਰੂਪ 'ਚ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿੱਪੀ ਵਿਚ ਹੈ। ਰੱਬੀ ਬਾਣੀ ਦੇ ਮੂਲ ਰੂਪ ਨਾਲ ਜੁੜਨ ਦਾ ਹੋਰ ਕੋਈ ਬਦਲ ਨਹੀਂ ਹੋ ਸਕਦਾ। ਅਸੀਂ ਪੰਜਾਬ ਦੇ ਸਿੱਖ ਦੂਸਰੇ ਪਾਤਸ਼ਾਹ ਦੇ ਗੁਰਮੁਖੀ ਲਿੱਪੀ ਨੂੰ ਪ੍ਰਚੱਲਤ ਕਰਨ ਵਾਸਤੇ ਕੀਤੇ ਮਹਾਨ ਉੱਦਮਾਂ/ਉਪਰਾਲਿਆਂ ਨੂੰ ਭੁੱਲਦੇ ਜਾ ਰਹੇ ਹਾਂ।*

*ਸਾਡੇ ਪੰਜਾਬ ਨੂੰ ਹੋਰ ਵੀ ਕਈ ਪੱਖਾਂ ਤੋਂ ਵੱਡੀਆਂ ਵੰਗਾਰਾਂ ਦਰਪੇਸ਼ ਹਨ। ਇੱਥੇ ਉਨ੍ਹਾਂ ਦੇ ਵੇਰਵੇ-ਵਿਸਥਾਰ 'ਚ ਜਾਣ ਦੀ ਗੁੰਜਾਇਸ਼ ਨਹੀਂ ਪਰ ਸਾਨੂੰ ਹਰ ਪੱਖੋਂ ਸੁਚੇਤਨਤਾ ਤਾਂ ਰੱਖਣੀ ਹੀ ਚਾਹੀਦੀ ਹੈ। ਪਹਿਲੀ ਨਵੰਬਰ ੧੯੬੬ ਨੂੰ ਪੰਜਾਬੀ ਸੂਬਾ*

*ਇਕ ਬਹੁਤ ਵੱਡੀ ਜੱਦੋਜਹਿਦ ਮਗਰੋਂ ਹੀ ਬਣ ਸਕਿਆ ਸੀ ਜਦਕਿ ਦੇਸ਼ 'ਚ ਭਾਸ਼ਾ ਦੇ ਆਧਾਰ 'ਤੇ ਹੋਰ ਕਈ ਪ੍ਰਾਂਤ ਬਿਨਾਂ ਉੱਥੋਂ ਦੇ ਲੋਕਾਂ ਦੀ ਜੱਦੋਜਹਿਦ ਤੇ ਸੰਘਰਸ਼ ਦੇ ਹੀ ਬਣਾ ਦਿੱਤੇ ਗਏ ਸਨ। ਜੋ ਪੰਜਾਬੀ ਸੂਬਾ ਬਣਾਇਆ ਗਿਆ ਉਸ 'ਚ ਪੰਜਾਬੀ ਮਾਂ-ਬੋਲੀ ਨੂੰ ਕਾਨੂੰਨੀ ਰੂਪ 'ਚ ਪੂਰੀ ਤਰ੍ਹਾਂ ਅਤੇ ਸਹੀ ਰੂਪ 'ਚ ਲਾਗੂ ਨਾ ਕੀਤਾ ਜਾ ਸਕਿਆ। ਹੁਣ ਪਿਛਲੇ ਕੁਝ ਸਮੇਂ ਤੋਂ ਵਰਤਮਾਨ ਰਾਜ-ਸਰਕਾਰ ਇਸ ਖੱਪੇ ਨੂੰ ਪੂਰਾ ਕਰਨ ਵਾਸਤੇ ਲੋੜੀਂਦੇ ਜਤਨ ਕਰ ਰਹੀ ਹੈ, ਜਿਸ ਦੀ ਸ਼ਲਾਘਾ ਕਰਨੀ ਬਣਦੀ ਹੈ ਪਰੰਤੂ ਅਜੇ ਬਹੁਤ ਕੁਝ ਕੀਤਾ ਜਾਣਾ ਬਾਕੀ ਹੈ। ਸਭ ਤੋਂ ਵੱਧ ਜ਼ਰੂਰੀ ਗੱਲ ਮਾਂ-ਬੋਲੀ ਪੰਜਾਬੀ ਪ੍ਰਤੀ ਮੁੜ ਪਿਆਰ ਤੇ ਖਿੱਚ ਉਪਜਾਉਣ ਦੀ ਹੈ। ਮਾਂ-ਬੋਲੀ ਪੰਜਾਬੀ ਪ੍ਰਤੀ ਪਿਆਰ ਤੇ ਖਿੱਚ ਨੂੰ ਉਪਜਾਉਣ ਬਿਨਾਂ ਸਿੱਖ ਧਰਮ, ਪੰਜਾਬੀ ਸਭਿਆਚਾਰ ਅਤੇ ਚੰਗੀਆਂ ਨੈਤਿਕ ਤੇ ਸਦਾਚਾਰਕ ਕੀਮਤਾਂ ਨੂੰ, ਜੋ ਦਾਅ 'ਤੇ ਲੱਗੀਆਂ ਹੋਈਆਂ ਹਨ, ਬਚਾਉਣਾ ਨਾ-ਮੁਮਕਿਨ ਹੈ। ਪੰਜਾਬੀ ਮਾਂ-ਬੋਲੀ ਤੇ ਗੁਰਮੁਖੀ ਅੱਖਰਾਂ 'ਚ ਸੱਦਾ-ਪੱਤਰ ਵੱਧ ਮੋਹ-ਪਿਆਰ ਦੇ ਸੂਚਕ ਹੋ ਸਕਦੇ ਹਨ, ਜਿਨ੍ਹਾਂ 'ਚੋਂ ਸਾਡੇ ਦਿਲ ਦੀ ਧੜਕਨ ਸੱਦਾ-ਪੱਤਰ ਪ੍ਰਾਪਤ ਕਰਨ ਵਾਲੇ ਸੁਣ ਤੇ ਮਹਿਸੂਸ ਕਰ ਸਕਦੇ ਹਨ। ਗੁਰਮੁਖੀ ਅੱਖਰਾਂ 'ਚ ਦਸਤਖ਼ਤ ਕਰਨ ਦੀ ਪਹਿਲ ਸਾਨੂੰ ਸਮੂਹ ਪੰਜਾਬੀਆਂ ਨੂੰ ਕਰਨੀ ਬਣਦੀ ਹੈ ਤੇ ਅਜਿਹਾ ਕਰਦਿਆਂ ਮਾਣ ਮਹਿਸੂਸ ਕਰਨਾ ਚਾਹੀਦਾ ਹੈ। ਸਾਨੂੰ ਸਮੂਹ ਪੰਜਾਬੀਆਂ ਨੂੰ ਪੰਜਾਬੀ ਲੇਖਕਾਂ ਦੁਆਰਾ ਪੰਜਾਬੀ ਮਾਂ-ਬੋਲੀ ਨੂੰ ਬਣਦਾ ਮਾਣ-ਤਾਣ ਦਿਵਾਉਣ ਦੇ ਜਤਨਾਂ 'ਚ ਆਪਣੀ ਸ਼ਮੂਲੀਅਤ ਕਰਨੀ ਚਾਹੀਦੀ ਹੈ। ਸਾਨੂੰ ਮਾਂ-ਬੋਲੀ ਪੰਜਾਬੀ ਦੇ ਵਿਕਾਸ-ਵਿਗਾਸ ਨੂੰ ਯਕੀਨੀ ਬਣਾਉਣ ਵਾਸਤੇ ਇਸ ਮੋੜ 'ਤੇ ਕੋਈ ਵੀ ਸੰਭਵ ਜਤਨ ਕਰਨ ਤੋਂ ਟਾਲਾ ਨਹੀਂ ਵੱਟਣਾ ਚਾਹੀਦਾ। ਭਾਵੇਂ ਅਸੀਂ ਇਸ ਸੰਬੰਧ ਵਿਚ ਬਹੁਤ ਜ਼ਿਆਦਾ ਪੱਛੜ ਚੁੱਕੇ ਹੋਏ ਹਾਂ ਪਰ ਜੇਕਰ ਅੱਜ ਵੀ ਅਸੀਂ ਸਹੀ ਅਰਥਾਂ ਵਿਚ ਜਾਗਰੂਕ ਹੋ ਜਾਈਏ ਤਾਂ ਇਕ ਦਿਨ ਅਸੀਂ ਜ਼ਰੂਰ ਸੰਭਲ ਜਾਵਾਂਗੇ।*

*ਗੁਰੂ ਨਾਨਕ ਪਾਤਸ਼ਾਹ ਨੇ ਮੱਧ ਯੁੱਗ 'ਚ ਆਪਣਾ ਮੂਲ ਧਰਮ, ਸਭਿਆਚਾਰ ਅਤੇ ਮਾਂ-ਬੋਲੀ ਭੁੱਲਣ ਵਾਲਿਆਂ ਨੂੰ 'ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ' ਜਿਹੇ ਫ਼ਰਮਾਨ ਕਰਕੇ ਝੰਜੋੜਿਆ ਸੀ। ਅਜੋਕੇ ਹਾਲਾਤ 'ਚ ਮੁੜ ਇਸ ਫ਼ਰਮਾਨ ਨੂੰ ਹਰਦਮ ਸਾਹਮਣੇ ਰੱਖ ਕੇ ਮਾਂ-ਬੋਲੀ ਪੰਜਾਬੀ ਦੇ ਬਚਾਅ, ਇਸ ਦੀ ਰੱਖਿਆ-ਸੁਰੱਖਿਆ ਵਾਸਤੇ ਸਾਨੂੰ ਕਮਰਕੱਸਾ ਕਰਕੇ ਮੈਦਾਨ ਵਿਚ ਉਤਰਨਾ ਪਵੇਗਾ। ਇਹ ਇਕ ਪਵਿੱਤਰ ਧਾਰਮਿਕ ਫ਼ਰਜ਼ ਹੈ ਜੋ ਸਾਨੂੰ ਨਿਭਾਉਣਾ ਚਾਹੀਦਾ ਹੈ।*



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਦਿਵਸ

*-ਡਾ. ਗੁਰਵਿੰਦਰ ਕੌਰ**

ਸਿੱਖ ਧਰਮ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ[1] ਦੇ ਗੁਰਤਾ-ਗੱਦੀ ਦਿਵਸ, ਜਿਸ ਨੂੰ ਤਾਜਪੋਸ਼ੀ ਦਿਵਸ ਵੀ ਆਖਿਆ ਜਾਂਦਾ ਹੈ, ਦਾ ਮਹੱਤਵਪੂਰਨ ਸਥਾਨ ਹੈ। ਇਹ ਇਤਿਹਾਸਕ ਦਿਹਾੜਾ ਹਰ ਸਾਲ ਕੱਤਕ (ਅਕਤੂਬਰ/ਨਵੰਬਰ) ਦੇ ਮਹੀਨੇ ਸਿੱਖ-ਸੰਗਤਾਂ ਵੱਲੋਂ ਬਹੁਤ ਸ਼ਰਧਾ ਨਾਲ ਮਨਾਇਆ ਜਾਂਦਾ ਹੈ। ਸਮੁੱਚੀ ਸਿੱਖ ਕੌਮ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾ-ਗੱਦੀ ਦੀ ਤੀਸਰੀ ਸ਼ਤਾਬਦੀ, ਅਕਤੂਬਰ ੨੦੦੮ ਈਸਵੀ ਵਿਚ, ਵਿਸ਼ਵ ਪੱਧਰ ’ਤੇ ਧੂਮ-ਧਾਮ ਨਾਲ ਮਨਾਈ ਗਈ ਹੈ।

ਸਿੱਖ ਪਰੰਪਰਾ ਅਨੁਸਾਰ ‘ਸ੍ਰੀ ਗੁਰੂ ਗ੍ਰੰਥ ਸਾਹਿਬ ਜੀ’ ਨੂੰ (ਗੁਰਤਾ-ਗੱਦੀ ਤੋਂ ਪਹਿਲਾਂ) ‘ਸ੍ਰੀ ਗ੍ਰੰਥ ਸਾਹਿਬ’ ਦੇ ਨਾਂ ਨਾਲ ਜਾਣਿਆ ਜਾਂਦਾ ਰਿਹਾ ਹੈ। ਗੁਰਤਾ-ਗੱਦੀ ਦੇਣ ਉਪਰੰਤ ਇਸ ਪਵਿੱਤਰ ਗ੍ਰੰਥ ਦਾ ਨਾਂ ‘ਸ੍ਰੀ ਗੁਰੂ ਗ੍ਰੰਥ ਸਾਹਿਬ ਜੀ’ ਹੋਇਆ ਹੈ। ਇਸ ਲੇਖ ਵਿਚ ਅਸਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (‘ਸ੍ਰੀ ਗ੍ਰੰਥ ਸਾਹਿਬ’) ਦੀ ਗੁਰਤਾ-ਗੱਦੀ ਅਤੇ ਇਸ ਦੀ ਧਾਰਮਿਕ ਤੇ ਇਤਿਹਾਸਿਕ ਮਹਾਨਤਾ ਨੂੰ (ਇਤਿਹਾਸਕਾਰਾਂ ਦੇ ਹਵਾਲਿਆਂ ਅਤੇ ਵਿਦਵਾਨਾਂ ਦੇ ਕਥਨਾਂ ਦੇ ਆਧਾਰ ’ਤੇ) ਵਿਚਾਰਨਾ ਹੈ। ਪਰ ਵਿਸ਼ਾ ਅਰੰਭ ਕਰਨ ਤੋਂ ਪਹਿਲਾਂ ‘ਸ੍ਰੀ ਗ੍ਰੰਥ ਸਾਹਿਬ’ ਦੀ ਸੰਪਾਦਨਾ, ਇਸ ਦਾ ਪਹਿਲਾ ਪ੍ਰਕਾਸ਼ ਅਤੇ ‘ਸ੍ਰੀ ਗ੍ਰੰਥ ਸਾਹਿਬ’ ਦੀ ਸੰਪੂਰਨਤਾ ਬਾਰੇ ਸੰਖੇਪ ਵਿਚ ਵਿਚਾਰ ਕਰਦੇ ਹਾਂ।

**ਸ੍ਰੀ ਗ੍ਰੰਥ ਸਾਹਿਬ ਦੀ ਸੰਪਾਦਨਾ ਤੇ ਪਹਿਲਾ ਪ੍ਰਕਾਸ਼:** ਬਾਣੀ ਸੰਗ੍ਰਹਿ ਕਰਨ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਮਸਰ ਸਾਹਿਬ ਜੀ ਵਿਖੇ ਬੈਠ ਕੇ (ਆਪਣੀ ਦੇਖ-ਰੇਖ ਵਿਚ) ਭਾਈ ਗੁਰਦਾਸ ਜੀ ਤੋਂ ਬੀੜ ਲਿਖਵਾਈ ਜੋ ਇਤਿਹਾਸਕ ਤੱਥਾਂ ਅਨੁਸਾਰ ੧੬੦੪ ਈਸਵੀ (ਸੰਮਤ ੧੬੬੧) ਵਿਚ ਸੰਪੂਰਨ ਹੋਈ।[2] ਇਸੇ ਸਾਲ ਭਾਦਰੋਂ ਸੁਦੀ ਏਕਮ ੧ ਸਤੰਬਰ ੧੬੦੪ ਈ: ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼[3] ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਕੀਤਾ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਖਾਰਬਿੰਦ ਤੋਂ ਸਤਿਕਾਰ ਯੋਗ ਬਾਬਾ ਬੁੱਢਾ ਜੀ ਨੂੰ ‘ਗ੍ਰੰਥ ਸਾਹਿਬ’ ਦਾ ਪ੍ਰਕਾਸ਼ ਕਰਨ ਅਤੇ ਪਵਿੱਤਰ ਹੁਕਮ ਲੈਣ ਦੀ ਆਗਿਆ ਕੀਤੀ। ਸਤਿਗੁਰੂ ਜੀ ਆਪ ਕੋਲ ਸੁਸ਼ੋਭਿਤ ਸਨ। ਇਸ ਸੰਦਰਭ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਮੰਜੀ ਸਹਤ ਗ੍ਰਿੰਥ ਤਹਿੰ ਥਾਪਿ। ਬੈਠੇ ਨਿਕਟ ਗੁਰੂ ਤਬ ਆਪਿ॥੩੧॥*

*ਪਿੰਡ ਤੇ ਡਾਕ: ਸੂਲਰ (ਪਟਿਆਲਾ)-੧੪੭੦੦੧ ਮੋ: ੯੮੧੪੫-੩੮੨੮੮

*ਵਾਰ ਭੋਗ ਕੋ ਸੁਨਿ ਮਨ ਲਾਈ। ਸ੍ਰੀ ਅਰਜਨ ਪੁਨ ਗਿਰਾ ਅਲਾਈ।*
*ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜ਼ ਸੁਨਹਿ ਸਭਿ ਪੰਥ॥੩੨॥...*
*ਅਦਬ ਸੰਗ ਤਬਿ ਗ੍ਰਿੰਥ ਸੁ ਖੋਲਾ। ਲੇ ਅਵਾਜ਼ ਬੁੱਢਾ ਮੁਖ ਬੋਲਾ॥੩੩॥*

ਇਸ ਪਾਵਨ ਮੌਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਕਾਸ਼ ਕੀਤੀ ਪਵਿੱਤਰ ਬੀੜ ਨੂੰ 'ਪੋਥੀ ਪਰਮੇਸ਼ਰ ਕਾ ਥਾਨੁ' ਆਖ ਕੇ ਸਨਮਾਨਿਆ ਅਤੇ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਪਹਿਲਾ ਗ੍ਰੰਥੀ ਥਾਪਿਆ। ਫਿਰ ਆਪ ਜੀ ਨੇ ਅੰਮ੍ਰਿਤ ਵੇਲੇ ਤੇ ਸ਼ਾਮ ਸਮੇਂ ਸੇਵਾ ਦੀ ਰੋਜ਼ਾਨਾ ਮਰਿਆਦਾ ਸੰਬੰਧੀ ਇਉਂ ਹੁਕਮ ਦਿੱਤਾ:

*ਪਠਹਿਂ ਸੋਹਿਲਾ ਕਿਰਤਕ ਗਾਇ॥੪੩॥*
*ਬਹੁਰੋ ਲੇ ਜਾਵਹੁ ਅਸਵਾਰਾ। ਜਿਸੀ ਕੋਠਰੀ ਰਹਨਿ ਹਮਾਰਾ।...*
*ਵਾਰ ਭੋਗ ਤੇ ਖੋਲਿ ਪਢੀਜੈ। ਇਸੀ ਪ੍ਰਕਾਰ ਕਾਰ ਨਿੱਤ ਕੀਜਹਿ।...*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਬਦ-ਗੁਰੂ ਦੇ ਸਤਿਕਾਰ ਵਜੋਂ 'ਗ੍ਰੰਥ ਸਾਹਿਬ' ਦਾ ਉੱਚੇ ਸਥਾਨ 'ਤੇ ਪ੍ਰਕਾਸ਼ ਕੀਤਾ ਤੇ ਆਪ ਜੀ ਸੁਖਆਸਣ ਵਾਲੀ ਕੋਠੜੀ ਵਿਚ ਨੀਵੇਂ ਸਥਾਨ 'ਤੇ ਭੁੰਞੇ ਹੀ ਬਿਰਾਜਦੇ ਰਹੇ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਬਾਣੀ ਦੀ ਬੀੜ ਤਿਆਰ ਕਰਵਾ ਕੇ ਉਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤੇ ਜਾਣ ਦੀ ਖਬਰ ਸੰਗਤਾਂ ਤਕ ਪਹੁੰਚੀ ਤਾਂ ਦੂਰ-ਦੁਰਾਡੀਆਂ ਥਾਵਾਂ ਤੋਂ ਸਿੱਖ-ਸੰਗਤਾਂ ਦਰਸ਼ਨਾਂ ਨੂੰ ਆਉਣ ਲੱਗ ਪਈਆਂ।

**'ਸ੍ਰੀ ਗ੍ਰੰਥ ਸਾਹਿਬ' ਦੀ ਸੰਪੂਰਨਤਾ:** ਸਾਰੇ ਇਤਿਹਾਸਕਾਰ ਇਸ ਵਿਚਾਰ ਨਾਲ ਸਹਿਮਤ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਤਿਆਰ ਕਰਵਾਈ ਗਈ ਬੀੜ 'ਸ੍ਰੀ ਗ੍ਰੰਥ ਸਾਹਿਬ' ਕਰਤਾਰਪੁਰ ਦੇ ਸੋਢੀਆਂ ਦੇ ਕਬਜ਼ੇ ਵਿਚ ਸੀ ਅਤੇ ਉਨ੍ਹਾਂ ਨੇ ਉਸ ਬੀੜ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਣ ਤੋਂ ਇਨਕਾਰ ਕਰ ਦਿੱਤਾ। ਇਸ ਲਈ ਜੰਗਾਂ-ਯੁੱਧਾਂ ਤੋਂ ਵਿਹਲੇ ਹੋ ਕੇ ਤਲਵੰਡੀ ਪਹੁੰਚਦਿਆਂ ਹੀ ਦਸ਼ਮੇਸ਼ ਗੁਰੂ ਨੇ ਸ੍ਰੀ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਨੂੰ ਉਚਾਰਨ ਤੇ ਲਿਖਵਾਉਣ ਦਾ ਕਾਰਜ ਦਮਦਮਾ ਸਾਹਿਬ ਵਿਖੇ ਅਰੰਭ ਕਰ ਦਿੱਤਾ। ਗੁਰੂ ਜੀ ਨੇ ਅੰਤਰ-ਧਿਆਨ ਹੋ ਕੇ ਆਪਣੇ ਆਤਮਿਕ ਬਲ ਨਾਲ 'ਸ੍ਰੀ ਗ੍ਰੰਥ ਸਾਹਿਬ' ਆਪਣੇ ਮੁਖਾਰਬਿੰਦ ਤੋਂ ਉਚਾਰ ਕੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਇਆ। ਆਪ ਜੀ ਨੇ 'ਸ੍ਰੀ ਗ੍ਰੰਥ ਸਾਹਿਬ' ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰਕੇ ਇਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੫੯ ਸ਼ਬਦ ਰਾਗਾਂ ਅਨੁਸਾਰ ਅੰਕਿਤ ਕਰ ਦਿੱਤੇ ਅਤੇ ੫੭ ਸਲੋਕ 'ਸਲੋਕ ਮਹਲਾ ੯' ਸਿਰਲੇਖ ਅਧੀਨ ਦਰਜ ਕੀਤੇ। ਜੈਜਾਵੰਤੀ ਰਾਗ ਨੂੰ ੩੧ ਵੇਂ ਰਾਗ ਦੇ ਤੌਰ 'ਤੇ ਸ਼ਾਮਲ ਕਰ ਕੇ ਇਸ ਵਿਚ ਨੌਵੇਂ ਸਤਿਗੁਰੂ ਦੇ ਰਚਿਤ ਚਾਰ ਸ਼ਬਦ ਦਰਜ ਕਰ ਕੇ 'ਸ੍ਰੀ ਗ੍ਰੰਥ ਸਾਹਿਬ' ਨੂੰ ਸੰਪੂਰਨਤਾ ਬਖਸ਼ੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸੰਮਤ ੧੭੬੩, ਦਿਨ ਐਤਵਾਰ, ੮ ਭਾਦਰੋਂ

ਨੂੰ ਬੀੜ ਲਿਖਣ ਦਾ ਕਾਰਜ ਸੰਪੂਰਨ ਹੋਣ ਦੀ ਸੂਚਨਾ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਪ੍ਰਕਾਰ ਦਿੰਦੇ ਹਨ:

*ਇਨ੍ਹਾਂ ਦਿਨਾਂ ਦੇ ਵਿਚ ਸਤਿਗੁਰਾਂ ਨੇ ਆਦਿ ਗ੍ਰੰਥ ਬੀੜ ਰਚਾਈ ਵਾਹ ਵਾਹ।*
*ਬਾਣੀ ਉਚਾਰਦੇ ਆਪ ਅਗਮ ਤੋਂ ਸਨ ਕੀਤੀ ਮਣੀ ਸਿੰਘ ਹਥੀਂ ਲਿਖਾਈ ਵਾਹ ਵਾਹ।*
*ਸਤਾਰਾਂ ਸੌ ਤ੍ਰੇਹਠ ਦਿਨ ਐਤਵਾਰ ਦਾ ਸੀ ਆਠ ਭਾਦਰੋਂ ਬੀੜ ਮੁਕਾਈ ਵਾਹ ਵਾਹ।*
*ਪਹਿਲੀ ਬੀੜ ਨਾਲੋਂ ਕਰਤਾਰ ਸਿੰਘਾ ਵਿਲੱਖਣਤਾ ਦਿਖਲਾਈ ਵਾਹ ਵਾਹ।*[੫]

ਭਾਈ ਕਾਨ੍ਹ ਸਿੰਘ ਨਾਭਾ ਦੀ ਖੋਜ ਦੱਸਦੀ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ (ਜਿਲਦਾਂ) ਦੇਖੀਆਂ ਜਾਂਦੀਆਂ ਹਨ। ਪਹਿਲੀ ਬੀੜ ਭਾਈ ਗੁਰਦਾਸ ਜੀ ਦੀ ਲਿਖੀ ਹੈ ਜਿਸ ਵਿਚ ੩੦ ਰਾਗ ਹਨ ਤੇ ਸਾਰੇ ਪੱਤਰੇ ੯੭੫ ਹਨ, ਸ੍ਰੀ ਗੁਰੂ ਅਰਜਨ ਸਾਹਿਬ ਦੀ ਕਲਮ ਤੋਂ ਜਪੁ ਦੇ ਆਦਿ ਦਾ ਮੂਲ ਮੰਤ੍ਰ ਹੈ ਅਤੇ ਪੰਨਾ ੫੪੧ ਪੁਰ ਗੁਰੂ ਹਰਿਗੋਬਿੰਦ ਸਾਹਿਬ ਦੇ ਦਸਤਖ਼ਤ ਹਨ। ਦੂਜੀ ਬੀੜ ਭਾਈ ਬੰਨੋ ਜੀ ਦੀ ਹੈ, ਜੋ ਮਾਂਗਟ ਨਿਵਾਸੀ ਸਿੱਖ ਭਾਈ ਬੰਨੋ ਨੇ ਲਾਹੌਰ ਜਾਂਦਿਆਂ ਤੇ ਆਉਂਦਿਆਂ ਉਤਾਰਾ ਕਰ ਕੇ ਲਿਖੀ ਕਹੀ ਜਾਂਦੀ ਹੈ। ਇਸ ਵਿਚ ਕੁਝ ਵਾਧੂ ਸ਼ਬਦ ਦਰਜ ਹਨ ਤੇ ਇਸ ਦੇ ੪੬੭ ਪੱਤਰੇ ਹਨ, ਇਹ ਬੀੜ ਮਾਂਗਟ ਵਿੱਚ ਭਾਈ ਬੰਨੋ ਜੀ ਦੀ ਔਲਾਦ ਪਾਸ ਹੈ। ਤੀਜੀ ਬੀੜ ਦਮਦਮਾ ਸਾਹਿਬ ਵਾਲੀ ਬੀੜ ਹੈ ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਕੰਠ ਤੋਂ ਬਾਣੀ ਉਚਾਰਨ ਕਰ ਕੇ ਸੰਮਤ ੧੭੬੨-੬੩ ਬਿਕ੍ਰਮੀ ਵਿਚ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ ਤੇ ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵੀ ਦਰਜ ਕਰਵਾਈ। ਇਸ ਵਿਚ ਜੈਜਾਵੰਤੀ ਸਮੇਤ ੩੧ ਰਾਗ ਹਨ।'[੬] ਇਸ ਵਕਤ ਛਾਪੇ ਦੀਆਂ ਜੋ ਬੀੜਾਂ ਹਨ, ਉਹ ਦਮਦਮਾ ਸਾਹਿਬ ਵਿਚ ਸੰਪੂਰਨ ਹੋਈ ਬੀੜ ਦਾ ਉਤਾਰਾ ਹੀ ਹਨ। ਇਹ ਕਿੰਤੂ ਰਹਿਤ ਸਚਾਈ ਹੈ ਕਿ ਦਮਦਮਾ ਸਾਹਿਬ ਵਿਚ ਸੰਪੂਰਨ ਹੋਈ ਬੀੜ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿਚ ਪ੍ਰਵਾਨਗੀ ਮਿਲੀ ਹੈ।

**'ਸ੍ਰੀ ਗ੍ਰੰਥ ਸਾਹਿਬ' (ਸ਼ਬਦ-ਗੁਰੂ) ਨੂੰ ਗੁਰਤਾ-ਗੱਦੀ:** ਇਤਿਹਾਸਕਾਰਾਂ ਅਨੁਸਾਰ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ੬ ਅਕਤੂਬਰ, ੧੭੦੮ ਈਸਵੀ (੫ ਕੱਤਕ ਸੰਮਤ ੧੭੬੫)[੭] ਨੂੰ (ਇਲਾਹੀ ਬਾਣੀ ਦੇ ਸੰਗ੍ਰਹਿ) 'ਗ੍ਰੰਥ ਸਾਹਿਬ ਜੀ' ਦੇ ਹਜ਼ੂਰ ਮੱਥਾ ਟੇਕਦੇ ਹੋਏ ਇਸ ਨੂੰ ਜੁਗੋ ਜੁਗ ਅਟੱਲ ਗੁਰਤਾ-ਗੱਦੀ ਬਖਸ਼ ਕੇ ਸਾਖਸ਼ਾਤ-ਸਰੂਪ ਗੁਰੂ ਮੰਨਣ ਦਾ ਹੁਕਮ ਦਿੱਤਾ। ਇਸ ਤਰ੍ਹਾਂ ਦਸਮੇਸ਼ ਪਿਤਾ ਨੇ ਸਰੀਰਕ ਰੂਪ ਵਿਚ ਗੁਰਗੱਦੀ ਦੀ ਪਰੰਪਰਾ ਖਤਮ ਕਰ ਦਿੱਤੀ ਤੇ ਪੰਥ ਨੂੰ ਸਥਾਈ ਸ਼ਬਦ-ਗੁਰੂ ਦੇ ਤਾਬਿਆ ਕਰਕੇ ਪਹਿਲੇ ਗੁਰੂ ਸਾਹਿਬਾਨ ਦੇ ਵਿਚਾਰਾਂ ਨੂੰ ਅਮਲੀ ਜਾਮਾ ਪਹਿਨਾਇਆ ਅਤੇ 'ਸ਼ਬਦ-ਗੁਰੂ' ਦੇ ਸਿਧਾਂਤ 'ਤੇ ਮੋਹਰ ਲਗਾ ਦਿੱਤੀ।

**ਇਤਿਹਾਸਿਕ ਗਵਾਹੀਆਂ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਸੌਂਪਣ ਦੀ

ਪਾਵਨ ਘਟਨਾ ਦਾ ਮਹੱਤਵਪੂਰਨ ਪ੍ਰਮਾਣ ਭੱਟ ਨਰਬਦ ਸਿੰਘ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਨਾਂਦੇੜ ਵਿਚ ਮੌਜੂਦ ਸਨ, ਨੇ ਇਸ ਤਰ੍ਹਾਂ ਦਿੱਤਾ ਹੈ:

"ਗੁਰੂ ਗੋਬਿੰਦ ਸਿੰਘ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮਦਾਸ ਜੀ ਦੀ, ਸੂਰਜਬੰਸੀ ਗੋਸਲ ਗੋਤਰਾ ਸੋਢੀ ਖਤ੍ਰੀ ਬਾਸੀ ਆਨੰਦਪੁਰ ਪਰਗਨਾ ਕਾਹਲੂਰ ਮੁਕਾਮ ਨਾਂਦੇੜ ਤਟ ਗੋਦਾਵਰੀ ਦੇਸ ਦਖਨ ਸੰਮਤ ਸਤਰਾਂ ਸੈ ਪੈਂਸਠ ਕਾਰਤਿਕ ਮਾਸ ਕੀ ਚੌਥ ਸ਼ੁਕਲਾ ਪਖੇ ਬੁਧਵਾਰ ਕੇ ਦਿਹੁੰ ਭਾਈ ਦਇਆ ਸਿੰਘ ਸੇ ਬਚਨ ਹੋਇਆ ਸ੍ਰੀ ਗ੍ਰੰਥ ਸਾਹਿਬ ਲੈ ਆਓ। ਬਚਨ ਪਾਏ ਦਇਆ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪੰਚ ਪੈਸੇ ਨਾਰੀਅਲ ਅਗੇ ਭੇਟਾ ਰਖਾ ਮਥਾ ਟੇਕਾ ਸਰਬੱਤ ਸੰਗਤ ਸੇ ਕਹਾ ਮੇਰਾ ਹੁਕਮ ਹੈ ਮੇਰੀ ਜਗਹ ਸ੍ਰੀ ਗ੍ਰੰਥ ਜੀ ਕੋ ਜਾਨਨਾ ਜੋ ਸਿੱਖ ਮਾਨੇਗਾ ਤਿਸ ਕੀ ਘਾਲ ਥਾਂਇ ਪਏਗੀ ਗੁਰੂ ਤਿਸਕੀ ਬਾਹੁੜੀ ਕਰੇਗਾ ਸਤ ਕਰ ਮਾਨਨਾ।"(ਭੱਟ ਵਹੀ ਤਲੌਂਡਾ)

ਕਵੀ ਸੈਨਾਪਤਿ ਦੇ ਗ੍ਰੰਥ, (ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾ ਜਾਣ ਦੇ ਸਿਰਫ਼ ਤਿੰਨ ਸਾਲ ਭਾਵ ੧੭੬੮ ਬਿਕ੍ਰਮੀ (੧੭੧੧ ਈ.) ਨੂੰ ਲਿਖਿਆ ਗਿਆ, ਤੋਂ ਵੀ ਇਸ ਤੱਥ ਦੀ ਗਵਾਹੀ ਮਿਲਦੀ ਹੈ। ਜਦੋਂ ਗੁਰੂ ਜੀ ਨੂੰ ਸਿੱਖਾਂ ਨੇ ਪੁੱਛਿਆ ਕਿ ਉਹ ਉਨ੍ਹਾਂ ਨੂੰ ਕਿਸ ਦੇ ਹਵਾਲੇ ਕਰ ਚੱਲੇ ਹਨ ਤਾਂ ਗੁਰੂ ਜੀ ਨੇ ਉੱਤਰ ਦਿੱਤਾ:

*ਏਕ ਦਿਵਸ ਕਾਰਨ ਤੇ ਆਗੇ। ਮਿਲਿ ਕੇ ਸਿੰਘ ਪੂਛਨੇ ਲਾਗੇ।*
*ਕਵਲ ਰੂਪ ਆਪਨ ਪ੍ਰਭ ਕੀਨੋ। ਤਿਨ ਕੈ ਜੁਆਬ ਭਾਤਿ ਇਹ ਦੀਨੋ॥*
*ਤਾਹ ਸਮੇ ਗੁਰ ਬੈਨ ਸੁਨਾਯੋ। ਖ਼ਾਲਸ ਆਪਨੋ ਰੂਪ ਬਤਾਯੋ।*
*ਖ਼ਾਲਸ ਹੀ ਸੋ ਹੈ ਮਮ ਕਾਮਾ। ਬਖਸ਼ ਕੀਉ ਖਾਲਸ ਕੋ ਜਾਮਾ।..*
*ਖ਼ਾਲਸ ਖ਼ਾਸ ਕਹਾਵੈ ਸੋਈ ਜਾ ਕੈ ਹਿਰਦੈ ਭਰਮ ਨ ਹੋਈ।*
*ਭਰਮ ਭੇਖ ਤੇ ਰਹੈ ਨਿਆਰਾ ਸੋ ਖ਼ਾਲਸ ਸਤਿਗੁਰੂ ਹਮਾਰਾ।*
*ਸਤਿਗੁਰੂ ਹਮਾਰਾ ਅਪਰ ਅਪਾਰਾ ਸ਼ਬਦਿ ਬਿਚਾਰਾ ਅਜਰ ਜ਼ਰੰ।*
*ਹਿਰਦੇ ਧਰਿ ਧਿਆਨੀ ਉਚਰੀ ਬਾਨੀ ਪਦ ਨਿਰਬਾਨੀ ਅਪਰ ਪਰੰ।*

*('ਸ੍ਰੀ ਗੁਰ ਸੋਭਾ')*

ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਜਦੋਂ ਸਿੱਖਾਂ ਨੇ ਗੁਰੂ ਜੀ ਤੋਂ ਪੁੱਛਿਆ ਕਿ ਉਹ ਹੁਣ ਉਨ੍ਹਾਂ ਦੇ ਦਰਸ਼ਨ ਕਿਵੇਂ ਕਰਿਆ ਕਰਨਗੇ ਤਾਂ ਗੁਰੂ ਜੀ ਨੇ ਉੱਤਰ ਦਿੱਤਾ:

*ਤੀਨ ਰੂਪ ਹੈ ਮੋਹਿ ਕੇ ਸੁਣਹੁ ਨੰਦ ਚਿਤ ਲਾਇ,*
*ਨਿਰਗੁਣ ਸਰਗੁਣ ਗੁਰ ਸ਼ਬਦ ਹੈ ਕਹੈ ਤੋਹਿ ਸਮਝਾਇ।*
*ਏਕ ਰੂਪ ਤਿਹ ਗੁਣ ਤੇ ਪਰੇ, ਨੇਤ ਨੇਤ ਜਿਹ ਨਿਗਮ ਉਚਰੇ।*

*ਘਟਿ ਘਟਿ ਬਿਆਪਕ ਅੰਤਰਜਾਮੀ, ਪੂਰ ਰਹਿਓ ਜਿਉਂ ਜਲ ਘਟ ਭਾਨੀ।...*
*ਦੂਸਰ ਰੂਪ ਗ੍ਰੰਥ ਜੀ ਜਾਨ। ਉਨਕੇ ਅੰਗ ਮੇਰੋ ਕਰ ਮਾਨ।*
*ਜੋ ਸਿਖ ਗੁਰ-ਦਰਸ਼ਨ ਕੀ ਚਾਹਿ। ਦਰਸ਼ਨ ਕਰੇ ਗ੍ਰੰਥ ਜੀ ਆਹਿ।...*
*ਮੇਰਾ ਰੂਪ ਗ੍ਰੰਥ ਜੀ ਜਾਣ। ਇਸ ਮੇਂ ਭੇਦ ਨਹੀਂ ਕੁਛ ਮਾਨ।*
*ਤੀਸਰ ਰੂਪ ਸਿਖ ਹੈਂ ਮੋਰ। ਗੁਰਬਾਣੀ ਰੱਤ ਜਿਹ ਨਿਸ ਭੋਰ।*
*ਵਿਸਾਹ ਪ੍ਰੀਤ ਗੁਰ ਸ਼ਬਦ ਜੋ ਧਰੇ, ਗੁਰ ਕਾ ਦਰਸ ਨਿਤ ਉਠ ਕਰੇ।*

*(ਰਹਿਤਨਾਮਾ ਭਾਈ ਨੰਦ ਲਾਲ)*

ਭਾਈ ਕੇਸਰ ਸਿੰਘ ਛਿੱਬਰ ਨੇ ਇਸ ਇਤਿਹਾਸਿਕ ਘਟਨਾ ਨੂੰ ਇਨ੍ਹਾਂ ਸ਼ਬਦਾਂ ਵਿਚ ਕਾਨੀਬੰਦ ਕੀਤਾ ਹੈ:

*ਦੁਇ ਜਾਮ ਰਾਤਿ ਗਈ ਤਾਂ ਕੁਸਾ ਵਿਛਵਾਈ।*
*ਸਿਖਾਂ ਹਥਿ ਜੋੜ ਕਰਿ ਬਿਨਤੀ ਪਛਾਈ।*
*ਗਰੀਬ ਨਿਵਾਜ ਸਿਖ ਸੰਗਤਿ ਹੈ ਤੇਰੀ ਇਸਦਾ ਕੀ ਹਬਾਲੁ।*
*ਬਚਨ ਕੀਤਾ ਗ੍ਰੰਥ ਹੈ ਗੁਰੂ ਲੜ ਪਕੜੋ ਅਕਾਲ। ਗੁਰੂ ਹੈ ਖਾਲਸਾ ਖਾਲਸਾ ਹੈ ਗੁਰੂ।*
*ਗੱਦੀ ਸ੍ਰੀ ਸਾਹਿਬ ਦੇਵੀ ਮਾਤਾ ਦੀ ਪਾਏ ਭਜਨ ਕੀਤਾ ਸ਼ੁਰੂ।*
*ਆਪਸ ਵਿਚਿ ਕਰਨਾ ਪਿਆਰੁ ਪੰਥ ਦੇ ਵਾਧੇ ਨੂੰ ਲੋਚਨਾ।*
*ਆਗਿਆ ਗ੍ਰੰਥ ਸਾਹਿਬ ਦੀ ਕਰਨੀ ਸ਼ਬਦ ਦੀ ਖੋਜਨਾ।*

*(ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ)*

ਭਾਈ ਕੋਇਰ ਸਿੰਘ 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਵਿਚ ਇਸ ਪ੍ਰਥਾਇ ਲਿਖਦੇ ਹਨ:

*ਤਬ ਪੁਨਿ ਆਪ ਉਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁ ਅੰਗਾ।*
*ਲੈ ਕੇ ਤਾਹਿ ਅਰਪ ਕੀ ਬੰਦਨ। ਪ੍ਰਦੱਖਨਾ ਕਰਤੇ ਮਨ ਰੰਗਨ।*
*ਕਹਾ, "ਜੋਇ ਬਚ ਕੀਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ।*
*ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸਭ ਬਾਕ ਭਨਾਹੀ॥ (ਸਫ਼ਾ ੨੮੪)*

ਗਿਆਨੀ ਗਿਆਨ ਸਿੰਘ ਨੇ'ਪੰਥ ਪ੍ਰਕਾਸ਼' ਵਿਚ ਇਸ ਪਵਿੱਤਰ ਘਟਨਾ ਦਾ ਬਿਆਨ ਕੀਤਾ ਹੈ:

*ਅਬ ਹਮ ਸੋ ਗੁਰੁ ਥਾਪਹੈਂ ਜੋ ਸੁੱਧ ਉਦਾਰੀ।*
*ਅਜਰ ਅਮਰ ਆਖੰਡ ਰਹਿ ਸਦ ਪਰਉਪਕਾਰੀ।*
*ਭੇਦ ਪੱਖ ਬਿਨ ਸਰਬ ਕੋ ਬਾਂਛਿਤ ਫਲ ਦੈਹੈ।*
*ਇਮ ਕਹਿ ਗੁਰੂ ਗ੍ਰੰਥ ਕਾ ਪਰਕਾਸ਼ ਕਰੈਹੈ।*
*ਪੈਸੇ ਪਾਂਚ ਨਰੇਲ ਲੈ ਤਿਸ ਅਗਰ ਟਿਕਾਯੋ।*
*ਕਰ ਪ੍ਰਕਰਮਾਂ ਗੁਰੂ ਜੀ ਨਿਜ ਮਾਥ ਝੁਕਾਯੋ।*

*ਗੁਰੂ ਗ੍ਰੰਥ ਕੋ ਗੁਰੁ ਥਾਪਿਓ ਕੁਣਕਾ ਬਟਵਾਯੋ।*
*ਸ੍ਰੀ ਮੁਖ ਤੈ ਸਭ ਸਿਖਨ ਕੋ ਇਮ ਹੁਕਮ ਸੁਨਾਯੋ।*

*(ਪੰਥ ਪ੍ਰਕਾਸ਼, ਸਫ਼ਾ ੩੫੩)*

ਹੋਰ ਰਹਿਤਨਾਮਿਆਂ ਤੇ ਲਿਖਾਰੀਆਂ ਦੀਆਂ ਰਚਨਾਵਾਂ ਵਿਚੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜ਼ਰ-ਨਾਜ਼ਰ ਗੁਰੂ ਜਾਣਨ ਦੀ ਜਾਣਕਾਰੀ ਮਿਲਦੀ ਹੈ। ਉਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਹਨ:

*– ਗ੍ਰੰਥ ਪੰਥ ਗੁਰ ਮਾਨੀਏ ਤਾਰੈ ਸਕਲ ਜਹਾਨ।*

*(ਰਹਿਤਨਾਮਾ ਭਾਈ ਦਯਾ ਸਿੰਘ)*

*– ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਆਗਿਆ ਗ੍ਰੰਥ ਕੀ।*

*(ਰਹਿਤਨਾਮਾ ਭਾਈ ਚਉਪਾ ਸਿੰਘ)*

*– ਗੁਰੂ ਗ੍ਰੰਥ ਮੋਂ ਭੇਦ ਨ ਕਾਈ, ਗ੍ਰੰਥ ਹੋਇ ਤੋਂ ਨਿਕਟ ਧਰਾਈ।*

*(ਰਹਿਤਨਾਮਾ ਭਾਈ ਦੇਸਾ ਸਿੰਘ)*

*– ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*

*– ਜਿਹ ਦੇਖਨਾ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨ ਗੁਰ ਸੌਂ ਚਹੈ ਪੜ੍ਹ ਗ੍ਰੰਥ ਮਨ ਲਾਇ।*

*(ਗੁਰਬਿਲਾਸ ਪਾ. ੬, ਸਫ਼ਾ ੧੨)*

ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਮਿਲਣਾ ਇਕ ਇਤਿਹਾਸਕ ਮਹੱਤਵ ਵਾਲਾ ਵਰਤਾਰਾ ਮੰਨਦਿਆਂ ਹੋਇਆਂ ਇਸ ਦਾ ਵਰਣਨ ਆਪਣੇ-ਆਪਣੇ ਢੰਗ ਨਾਲ ਕੀਤਾ ਹੈ। ਪੱਛਮੀ ਵਿਦਵਾਨ ਮਿਸਟਰ ਮੈਕਾਲਿਫ, ਜਿਸ ਨੇ ਕਈ ਸਾਲ ਲਾ ਕੇ ਸਿੱਖ ਧਰਮ ਦਾ ਮੁਤਾਲਿਆ ਕੀਤਾ, ਨੇ ਆਪਣੀ ਪੁਸਤਕ 'ਸਿੱਖ ਰਿਲੀਜਨ' ਵਿਚ ਲਿਖਿਆ ਹੈ ਕਿ ਦਸਮ ਗੁਰਦੇਵ ਜੀ ਨੇ ਇਸ਼ਨਾਨ ਕੀਤਾ, ਆਪਣੇ ਬਸਤਰ ਬਦਲੇ, ਜਪੁਜੀ ਸਾਹਿਬ ਦਾ ਪਾਠ ਕੀਤਾ ਤੇ ਫਿਰ ਅਰਦਾਸ ਕੀਤੀ... ਕਮਰਕੱਸਾ ਕੀਤਾ, ਆਪਣੇ ਸ਼ਸਤਰ ਧਾਰਨ ਕੀਤੇ ਅਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ... ਪੰਜ ਪੈਸੇ ਤੇ ਨਾਰੀਅਲ ਮੱਥਾ ਟੇਕਿਆ ਅਤੇ ਪੂਰਨ ਗੰਭੀਰਤਾ ਸਹਿਤ ਆਪਣੇ ਉੱਤਰਅਧਿਕਾਰੀ ਨੂੰ ਸਿਰ ਝੁਕਾਇਆ। ਪਰਿਕਰਮਾ ਕਰ ਕੇ 'ਵਾਹਿਗੁਰੂ ਜੀ ਕਾ ਖਾਲਸਾ-ਵਾਹਿਗੁਰੂ ਜੀ ਕੀ ਫ਼ਤਹ' ਉਚਾਰਿਆ ਤੇ ਕਿਹਾ, ਪਿਆਰੇ ਖ਼ਾਲਸਾ ਜੀ ! ਜਿਹੜਾ ਮੈਨੂੰ ਦੇਖਣਾ ਚਾਹੇ ਗੁਰੂ ਗ੍ਰੰਥ ਜੀ ਦੇ ਦਰਸ਼ਨ ਕਰ ਲਵੇ। ਗੁਰੂ ਗ੍ਰੰਥ ਸਾਹਿਬ ਦੇ ਹੁਕਮ ਨੂੰ ਮੰਨਿਆ ਜਾਵੇ। ਇਹ ਪ੍ਰਤੱਖ ਗੁਰੂ ਹੈ। ਜਿਹੜਾ ਮੈਨੂੰ ਮਿਲਣਾ ਚਾਹੇ ਇਸ ਦੀ ਬਾਣੀ ਦੀ ਖੋਜ ਕਰੇ(ਅਰਥਾਤ ਬਾਣੀ ਦਾ ਪਾਠ ਕਰੇ, ਜਾਪ ਕਰੇ)। ਪ੍ਰਸਿੱਧ ਢਾਡੀ ਗਿਆਨੀ ਸੋਹਨ ਸਿੰਘ ਸੀਤਲ 'ਮਨੁੱਖਤਾ ਦੇ ਗੁਰੂ : ਗੁਰੂ ਗੋਬਿੰਦ ਸਿੰਘ ਜੀ' ਵਿਚ

ਲਿਖਦੇ ਹਨ, "ਖਾਲਸਾ ਜੀ! ਗੁਰਦੇਵ ਨੇ ਸਿੱਖਾਂ ਨੂੰ ਸੰਬੋਧਨ ਕਰ ਕੇ ਕਿਹਾ, 'ਚਿੰਤਾ ਕਰਨ ਦੀ ਲੋੜ ਨਹੀਂ। ਭਾਣਾ ਮੰਨਣ ਵਿਚ ਹੀ ਭਲਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। ਅਸੀਂ ਅੰਤਮ ਰਸਮ ਅਦਾ ਕਰਨੀ ਚਾਹੁੰਦੇ ਹਾਂ।' ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹਜ਼ੂਰ ਨੇ ਘੁੱਟ ਕੇ ਫੱਟ ਬੰਨ੍ਹ ਲਿਆ। ਮਹਾਰਾਜ ਦੀਵਾਨ ਵਿਚ ਆਏ। ਹਜ਼ੂਰ ਨੇ ਪੰਜ ਪੈਸੇ ਧਰ ਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ ਤੇ ਸਾਰੀ ਸੰਗਤ ਨੂੰ ਸੰਬੋਧਨ ਕਰ ਕੇ ਐਲਾਨ ਕੀਤਾ, 'ਖਾਲਸਾ ਜੀ! ਅਸੀਂ ਸਹੀ ਅਰਥਾਂ ਵਿਚ ਗੁਰਗੱਦੀ ਦਾ ਫੈਸਲਾ ਉਸ ਦਿਨ ਹੀ ਕਰ ਦਿੱਤਾ ਸੀ ਜਦ ਵੈਸਾਖੀ ਵਾਲੇ ਦਿਨ ਪੰਜ ਪਿਆਰੇ ਚੁਣੇ ਸਨ। ਫਿਰ ਚਮਕੌਰ ਛੱਡਣ ਤੋਂ ਪਹਿਲਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਐਲਾਨ ਕੀਤਾ ਸੀ। ਅੱਜ ਵੀ ਪੂਰੀ ਕਰ ਦਿੱਤੀ ਹੈ। ਸਾਡੇ ਪਿੱਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ। ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ ਗੁਰੂ ਹੋਵੇਗਾ। ਸਾਡੇ ਵੱਲੋਂ ਸਰਬੱਤ ਸਾਧ ਸੰਗਤ ਨੂੰ ਫ਼ਤਹ ਪ੍ਰਵਾਨ ਹੋਵੇ: ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫ਼ਤਹ॥'"[੮] ਇਸ ਸੰਦਰਭ ਵਿਚ ਪ੍ਰਿੰ. ਸਤਿਬੀਰ ਸਿੰਘ ਨੇ ਲਿਖਿਆ ਹੈ ਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ "ਸਿੱਖਾਂ ਦਾ ਸਵਾਲ ਸੀ 'ਸਾਨੂੰ ਕਿਸ ਦੇ ਲੜ ਲਗਾ ਚੱਲੇ ਹੋ।' ਮਹਾਰਾਜ ਦਾ ਉੱਤਰ ਸੀ: 'ਪੰਥ ਨੂੰ ਗ੍ਰੰਥ ਦੇ ਲੜ ਲਾ ਚਲਿਆ ਹਾਂ।' ਸਿੱਖਾਂ ਦੀ ਫਿਰ ਪੁੱਛ ਸੀ: ਮਹਾਰਾਜ! ਤੁਹਾਡੀ ਆਤਮਾ ਕਿੱਥੇ ਤੇ ਸਰੀਰ ਕਿੱਥੇ ਚਲਾ ਹੈ।' ਤਾਂ ਮਹਾਰਾਜ ਫ਼ਰਮਾਇਆ: 'ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ। ਓਟ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਦਾ। ਭਾਈ ਕੇਸਰ ਸਿੰਘ ਛਿੱਬਰ ਦੇ ਸ਼ਬਦਾਂ ਵਿਚ:

*.ਗਰੀਬ ਨਿਵਾਜ ਸਿੱਖ ਸੰਗਤਿ ਹੈ ਤੇਰੀ ਤਿਸ ਦਾ ਕੀ ਹਵਾਲ।*
*ਬਚਨ ਕੀਤਾ ਗਰੰਥ ਹੈ ਗੁਰੂ ਲੜ ਪਕੜੋ ਅਕਾਲ।*
*ਆਪਸ ਵਿਚ ਕਰਨਾ ਪਿਆਰ ਪੰਥ ਦੇ ਵਾਧੇ ਨੂੰ ਲੋਚਨਾ।*
*ਆਗਿਆ ਗਰੰਥ ਸਾਹਿਬ ਦੀ ਕਰਨੀ, ਸ਼ਬਦ ਦੀ ਖੋਜਨਾ।"[੯]*

ਗੁਰੂ ਜੀ ਨੇ ਅਕਾਲ ਪੁਰਖ ਵੱਲੋਂ ਆਏ ਇਲਾਹੀ ਹੁਕਮ ਨੂੰ ਹੇਠ ਲਿਖੇ ਭਾਵ ਦੇ ਸ਼ਬਦਾਂ ਵਿਚ ਸਿੱਖਾਂ ਨੂੰ ਸੁਣਾਇਆ, ਜਿਸ ਨੂੰ ਸਮੂਹ ਸੰਗਤ ਵੱਲੋਂ ਖੜ੍ਹੇ ਹੋ ਕੇ ਅਰਦਾਸ ਉਪਰੰਤ ਉੱਚੀ ਅਵਾਜ਼ ਵਿਚ ਪੜ੍ਹਿਆ ਜਾਂਦਾ ਹੈ:

*ਆਗਿਆ ਭਈ ਅਕਾਲ ਕੀ, ਤਬੈ ਚਲਾਯੋ ਪੰਥ।*
*ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ।*
*ਗੁਰੂ ਗ੍ਰੰਥ ਕੋ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭੁ ਕੋ ਮਿਲਬੋ ਚਹੇ, ਖੋਜ ਸਬਦ ਮੈਂ ਲੇਹ।*

*(ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼, ਸਫ਼ਾ ੩੫੩)*

ਇਸ ਅਨੁਸਾਰ ਗੁਰੂ ਜੀ ਨੇ ਸਿੱਖਾਂ ਨੂੰ ਆਪਣੇ ਪਿੱਛੋਂ 'ਗੁਰੂ ਮਾਨੀਓ ਗ੍ਰੰਥ' ਤੇ

'ਖੋਜ ਸਬਦ ਮੈਂ ਲੇਹੁ' ਦਾ ਹੁਕਮ ਦਿੱਤਾ ਹੈ। ਡਾ. ਤਾਰਨ ਸਿੰਘ ਆਪਣੇ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਪਦਵੀ' ਬਾਰੇ ਵਿਚਾਰ ਕਰਦੇ ਹੋਏ ਲਿਖਦੇ ਹਨ, "ਸੰਸਾਰ ਵਿਚ ਗ੍ਰੰਥ ਤੇ ਅਸੰਖਾਂ ਹੀ ਹਨ, ਧਰਮ-ਗ੍ਰੰਥ ਵੀ ਬਹੁਤ ਸਾਰੇ ਹਨ, ਪਰ ਗੁਰੂ ਗ੍ਰੰਥ ਕੇਵਲ ਇੱਕੋ ਹੈ ਅਤੇ ਉਹ ਸਿੱਖਾਂ ਦਾ ਧਰਮ-ਗ੍ਰੰਥ ਹੈ। ਇਸ ਗੱਲ ਦਾ ਵਿਚਾਰਨਾ ਖਰਾ ਕਠਿਨ ਹੈ ਕਿ ਕਦੋਂ ਤੇ ਕਿਵੇਂ ਕੋਈ ਗ੍ਰੰਥ ਗੁਰੂ ਬਣ ਜਾਂਦਾ ਹੈ। ਇਹ ਕਠਿਨਾਈ ਹੋਰ ਵੀ ਵਧ ਜਾਂਦੀ ਹੈ ਜਦੋਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ੧੪੬੯ ਤੋਂ ੧੭੦੮ ਤੀਕ ਸਿੱਖ ਧਰਮ ਦਾ ਗੁਰੂ ਸਾਖਿਆਤ ਮਨੁੱਖੀ ਰੂਪ ਵਿਚ ਵੀ ਵਿਦਮਾਨ ਰਿਹਾ ਭਾਵੇਂ ਬਾਣੀ-ਗੁਰੂ ਦਾ ਸਿਧਾਂਤ ਵੀ ਪ੍ਰਗਟ ਹੋ ਗਿਆ ਸੀ।"[੧੦] ਉਹ ਅੱਗੇ ਵਿਦਵਾਨਾਂ ਦੇ ਹਵਾਲਿਆਂ ਨਾਲ ਸਪਸ਼ਟ ਕਰਦੇ ਹਨ: ਸਿੱਖ ਧਰਮ ਦਾ ਸੰਨ ੧੪੬੯ ਤੋਂ ੧੭੦੮ ਤਕ ਦਾ ਜੋ ਇਤਿਹਾਸ ਹੈ, ਉਸ ਵਿਚ ਕਈ ਮੋੜ ਆਉਂਦੇ ਰਹੇ ਅਤੇ ਭਿੰਨ-ਭਿੰਨ ਇਤਿਹਾਸਕਾਰਾਂ ਨੇ ਉਨ੍ਹਾਂ ਮੋੜਾਂ ਨੂੰ ਜਿਵੇਂ ਨਜਿੱਠਿਆ ਉਸ ਦੇ ਆਧਾਰ 'ਤੇ ਸਮੁੱਚੇ ਸਿੱਖ ਇਤਿਹਾਸ ਨੂੰ ਤਿੰਨ ਵਿਸ਼ੇਸ਼ ਤਰ੍ਹਾਂ ਬਿਆਨ ਕੀਤਾ ਹੈ। ਸ੍ਰੀ ਬੈਨਰਜੀ ਨੇ ਸਿੱਖ ਇਤਿਹਾਸ ਦੀ ਪ੍ਰਗਤੀ ਨੂੰ ਵਿਕਾਸ (Evolution of the Khalsa) ਮੰਨਿਆ ਹੈ। ਸਰ ਗੋਕਲ ਚੰਦ ਨਾਰੰਗ ਨੇ ਇਸ ਪ੍ਰਗਤੀ ਨੂੰ ਪਰਿਵਰਤਨ (Transformation) ਮੰਨਿਆ ਹੈ। ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਇਸ ਨੂੰ ਜ਼ਿੰਮੇਦਾਰੀ ਦੀ ਚੇਤਨਤਾ (Growth of Responsibility) ਕਿਹਾ ਹੈ। ਸਿੱਖ ਇਤਿਹਾਸ ਵਿੱਚੋਂ ਭਾਵੇਂ ਇਹ ਤਿੰਨੇ ਸਰੂਪ ਮਿਲਦੇ ਹਨ, ਪਰ ਅਸਲ ਗੱਲ ਜ਼ਿੰਮੇਦਾਰੀ ਦੀ ਚੇਤਨਤਾ ਹੀ ਹੈ, ਤੇ ਕੋਈ ਗ੍ਰੰਥ ਉਦੋਂ ਹੀ ਕਿਸੇ ਪੰਥ ਲਈ ਗੁਰੂ ਬਣਦਾ ਹੈ, ਜਦੋਂ ਪੰਥ ਵਿਚ ਜ਼ਿੰਮੇਦਾਰੀ ਦੀ ਚੇਤਨਤਾ ਪੂਰੇ ਰੂਪ ਵਿਚ ਆ ਜਾਂਦੀ ਹੈ। ਜਿਵੇਂ ਜਦੋਂ ਕਿਸੇ ਸਮਾਜ ਵਿਚ ਜ਼ਿੰਮੇਦਾਰੀ ਪੂਰੀ ਆ ਜਾਂਦੀ ਹੈ, ਤਦ ਕੋਈ ਲਿਖਤੀ ਵਿਧਾਨ (Constitution) ਜਾਂ ਕਾਨੂੰਨ (Law) ਉਸ ਨੂੰ ਅਗਵਾਈ ਦੇਣ ਲਈ ਸਮਰੱਥ ਹੋ ਜਾਂਦਾ ਹੈ। ਜਿੱਥੇ ਜ਼ਿੰਮੇਦਾਰੀ ਦੀ ਚੇਤਨਤਾ ਨਹੀਂ ਹੈ, ਉਥੇ ਵਿਧਾਨ ਤੇ ਕਾਨੂੰਨ ਦੇ ਹੁੰਦਿਆਂ ਵੀ, ਪੁਲੀਸ, ਕਚਹਿਰੀ ਤੇ ਸਾਰਾ ਪ੍ਰਬੰਧ ਸਮਾਜ ਲਈ ਸੁਖਾਵਾਂ ਜੀਵਨ ਉਪਲਬਧ ਨਹੀਂ ਕਰਾ ਸਕਦੇ। ਗ੍ਰੰਥ ਸਾਹਿਬ ਉਦੋਂ ਗੁਰੂ ਬਣ ਗਏ, ਜਦੋਂ ਸਿੱਖ ਪੰਥ ਜਾਂ ਸਮਾਜ ਵਿਚ ਜ਼ਿੰਮੇਦਾਰੀ ਦੀ ਚੇਤਨਤਾ ਪੂਰਨ ਰੂਪ ਵਿਚ ਪ੍ਰਫੁੱਲਤ ਹੋਈ, ਭਾਵ ਜਦੋਂ ਸਿੱਖ ਸਮਾਜ ਦੀ ਆਤਮਾ 'ਸਿੰਘ' ਪਦਵੀ ਨੂੰ ਪ੍ਰਾਪਤ ਹੋ ਗਈ। 'ਸਿੰਘ' ਪਦਵੀ ਕਿਸੇ ਉੱਚੀ ਤੋਂ ਉੱਚੀ ਆਤਮਿਕ, ਮਾਨਸਿਕ ਤੇ ਬੌਧਿਕ ਪੱਧਰ ਦੀ ਲਖਾਇਕ ਹੈ। ਇਹ ਇਸ ਸਮਾਜ ਦੀ ਆਤਮਾ ਦੀ ਉਹ ਦਸ਼ਾ ਹੈ ਜਦੋਂ ਸਮੁੱਚੇ ਸਮਾਜ ਵਿਚ ਸੱਚ ਦੀ ਸਥਾਪਨਾ ਲਈ ਜ਼ਿੰਮੇਦਾਰੀ ਦੀ ਚੇਤਨਤਾ ਆ ਗਈ ਹੈ ਜਦੋਂ ਸੁਤੰਤਰਤਾ ਤੇ ਸਮਾਜਿਕ ਜੀਵਨ ਸਮਾਨ ਹੋ ਗਏ ਹਨ ਤੇ ਜਦੋਂ ਸੱਚ ਤੇ ਸੁਤੰਤਰਤਾ ਲਈ ਲੋੜੀਂਦੀ ਦ੍ਰਿੜ੍ਹਤਾ ਅਤੇ ਸਾਹਸ ਸਮਾਜਿਕ ਜੀਵਨ ਦਾ ਅੰਗ ਬਣ ਗਏ ਹਨ। ਜਦੋਂ ਕੋਈ ਸਮਾਜ 'ਸਿੰਘ' ਪਦਵੀ 'ਤੇ ਪਹੁੰਚਦਾ ਹੈ ਤਦ ਉਥੇ ਪਾਖੰਡ, ਝੂਠ ਤੇ ਅਨਿਆਂ ਨਹੀਂ ਰਹਿ ਸਕਦੇ। ਜਦੋਂ

ਸਿੱਖ ਸਮਾਜ ਦੀ ਆਤਮਾ 'ਸਿੰਘ' ਪਦਵੀ 'ਤੇ ਪਹੁੰਚੀ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਤੋਂ ਇਕ ਪ੍ਰਣ ਲੈ ਕੇ ਉਸ ਨੂੰ ਇਕ ਅਧਿਆਤਮਿਕ ਵਿਧਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਦੇ ਦਿੱਤਾ ਅਤੇ ਸ਼ਖ਼ਸੀ ਗੁਰਤਾ ਦਾ ਪ੍ਰਵਾਹ ਸਮਾਪਤ ਕਰ ਦਿੱਤਾ।[੧੧] ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਥਾਈ ਗੁਰੂ ਸਥਾਪਤ ਕੀਤਾ।

## ਹਵਾਲੇ ਤੇ ਟਿੱਪਣੀਆਂ:

੧. *(Guru = spiritual teacher; Granth = book or volume; Sahib, an honorific signifying master or lord) is the name by which the holy book of the Sikhs is commonly known... The prefix "Guru" came to be applied as Guru Gobind Singh ended, before his passing, the line of personal Gurus. "Granth Sahib" was designated as "Guru Granth Sahib." Taran Singh, SRI GURU GRANTH SAHIB. (CONCEPTS IN SIKHISM., p.489. from net.)*

੨. *"All sources agree that Holy Scripture of Sikhism was compiled by the 5th Guru Sri Guru Arjan Dev Ji, during the years A.D. 1603- 04 and the first copy was caligraphed by Bhai Gurdas at his dictation. Foreword to the English translation of the Guru Granth Sahib by Gopal Singh,*

੩. *ਪ੍ਰਕਾਸ਼ ਦਾ ਅਰਥ ਹੈ 'ਪ੍ਰਗਟ ਹੋਣ ਦੀ ਕ੍ਰਿਯਾ', 'ਗਯਾਨ', 'ਚਮਕ', 'ਤੇਜ਼', 'ਜਯੋਤਿ', ਆਦਿ।" ਮਹਾਨ ਕੋਸ਼ ਸਫ਼ਾ ੭੯੬.*

੪. *ਗੁਰ ਪ੍ਰਤਾਪ ਸੂਰਜ ਪ੍ਰਕਾਸ਼, ਰਾਸ ੩, ਅੰਸੂ ੫੦.*

੫. *ਵੇਖੋ ਹਵਾਲਾ: ਡਾ. ਜਸਬੀਰ ਸਿੰਘ ਸਾਬਰ 'ਧੁਰ ਕੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਗੁਰਮਤਿ ਪ੍ਰਕਾਸ਼, ਸਤੰਬਰ ੦੯, ਸਫ਼ਾ ੧੦.*

੬. *ਗੁਰਸ਼ਬਦ ਰਤਨਾਕਰ ਮਹਾਨਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੬੦, ਸਫ਼ਾ ੪੩੬.*

੭. *ਪ੍ਰੋ. ਕਰਤਾਰ ਸਿੰਘ, ਸਿੱਖ ਇਤਿਹਾਸ ਭਾਗ ਪਹਿਲਾ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ- ੧੯੮੧, ਸਫ਼ਾ ੪੪੮.*

੮. *ਵੇਖੋ ਹਵਾਲੇ: ਡਾ. ਸੁਰਿੰਦਰਪਾਲ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਤਾ-ਗੱਦੀ ਬਿਰਾਜਣਾ—ਕੁਝ ਤੱਥ ਕੁਝ ਵਿਚਾਰ, ਗੁਰਮਤਿ ਪ੍ਰਕਾਸ਼, ਸਫ਼ਾ ੧੧੩.*

੯. *ਸਾਡਾ ਇਤਿਹਾਸ, ਭਾਗ ੧, ਜਲੰਧਰ:ਨਿਊ ਬੁੱਕ ਕੰਪਨੀ- ੧੯੯੧, ਸਫ਼ਾ ੪੧੭.*

੧੦. *ਸ੍ਰੀ ਗੁਰੂ ਸਾਹਿਬ ਦੀ ਗੁਰੂ ਪਦਵੀ, ਗੁਰਮਤਿ ਪ੍ਰਕਾਸ਼, ਅਕਤੂਬਰ ੨੦੦੮, ਸਫ਼ਾ ੧੦੭.*

੧੧. *ਉਹੀ, ਸਫ਼ਾ ੧੦੮.*

ਚਲਦਾ.....

# ਜਪੁਜੀ ਸਾਹਿਬ ਦੀ ਵਿਚਾਰਧਾਰਾ ਦਾ ਉਦੇਸ਼ ਅਤੇ ਸਮਕਾਲੀਨ, ਸਮਾਜਿਕ, ਸਭਿਆਚਾਰਕ ਕਦਰਾਂ-ਕੀਮਤਾਂ

*-ਬੀਬੀ ਸਰਬਜੀਤ ਕੌਰ**

ਜਪੁਜੀ ਸਾਹਿਬ' ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੂਲ ਸਿੱਖੀ ਸਿਧਾਂਤ ਨੂੰ ਦਰਸਾਉਣ ਵਾਲੀ ਬਹੁਤ ਹੀ ਮਹੱਤਵਪੂਰਨ ਬਾਣੀ ਹੈ, ਜਿਸ ਨੂੰ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਤੱਤ ਮੰਨਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਜਪੁਜੀ ਸਾਹਿਬ ਨੂੰ ਪਹਿਲਾ ਸਥਾਨ ਹਾਸਿਲ ਹੈ। ਇਸ ਵਿਚ ਜੀਵਨ-ਜੁਗਤ ਅਤੇ ਮਨੁੱਖ ਬਾਰੇ ਜੋ ਦ੍ਰਿਸ਼ਟੀਕੋਣ ਪੇਸ਼ ਹੋਇਆ ਹੈ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਈ ਵਿਸ਼ਵ-ਦ੍ਰਿਸ਼ਟੀ ਅਤੇ ਜੀਵਨ-ਜੁਗਤ ਦਾ ਸਾਰਤੱਤ ਹੈ। ਸੰਸਾਰ ਦੇ ਧਾਰਮਿਕ ਸਾਹਿਤ ਵਿਚ ਰੱਬ ਦੇ ਸਰੂਪ ਅਤੇ ਮਨੁੱਖ ਦੇ ਮਨੋਰਥ ਨੂੰ ਉਚਤਮ ਸਿਆਣਪ ਅਤੇ ਸਫਾਈ ਨਾਲ ਸਭ ਤੋਂ ਚੰਗੇ ਰੂਪ ਬਿਆਨ ਕੀਤਾ ਹੋਣ ਕਰਕੇ ਹਰ ਪੱਖੋਂ ਇਹ ਬਾਣੀ ਲਾਸਾਨੀ ਹੈ। ਇਸ ਬਾਣੀ ਵਿਚ ਜੀਵਨ ਦੀਆਂ ਗੁੰਝਲਾਂ ਨੂੰ ਬਹੁਤ ਹੀ ਸੰਖੇਪ ਤੇ ਸੁਚੱਜੇ ਢੰਗ ਨਾਲ ਸੁਲਝਾਇਆ ਗਿਆ ਹੈ। ਦਰਅਸਲ ਇਸ ਉੱਤਮ ਅਤੇ ਉੱਤਕ੍ਰਿਸ਼ਟ ਰਚਨਾ ਦੇ ਪਿਛੋਕੜ ਵਿਚ ਇਕ ਅਦੁੱਤੀ ਸ਼ਖਸੀਅਤ ਅਤੇ ਪ੍ਰੋੜ੍ਹ ਪ੍ਰਤਿਭਾ ਵਿਚਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਇੱਕੋ ਸਮੇਂ ਭਾਰਤ ਦੇ ਰਿਸ਼ੀਆਂ ਵਾਲੀ ਵੈਰਾਗਮਈ ਸ਼ਾਂਤੀ, ਯੂਨਾਨੀ ਫਿਲਾਸਫਰਾਂ ਵਾਲੀ ਸੰਘਣੀ ਸੋਚ, ਪ੍ਰਾਚੀਨਤਮ ਸਾਹਿਤਕਾਰਾਂ ਵਾਲੀ ਅਨੁਭਵ ਸ਼ਕਤੀ ਅਤੇ ਆਧੁਨਿਕ ਯੁੱਗ ਵਾਲੀ ਨਿਰੀਖਣ ਸ਼ਕਤੀ ਹੈ। ਇਸੇ ਕਰਕੇ ਹੀ ਜਪੁਜੀ ਸਾਹਿਬ ਦੀ ਬਾਣੀ ਕੇਵਲ ਇਕ ਧਰਮ, ਦੇਸ਼ ਜਾਂ ਕੌਮ ਦੇ ਲੋਕਾਂ ਵਾਸਤੇ ਰਚੀ ਰਚਨਾ ਨਹੀਂ ਹੈ, ਸਗੋਂ ਇਹ ਇਕ ਅਜਿਹੀ ਆਦਰਸ਼ਕ ਅਤੇ ਵਿਗਿਆਨਕ ਸੂਝ ਵਾਲੀ ਕਲਾ-ਕ੍ਰਿਤੀ ਹੈ, ਜੋ ਸੰਪੂਰਨ ਮਨੁੱਖਤਾ ਦੇ ਵਿਕਾਸ ਨੂੰ ਆਪਣੇ ਕਲਾਵੇ ਵਿਚ ਸਮੇਟਦੀ ਹੈ। ਜਪੁਜੀ ਸਾਹਿਬ ਦੀ ਮਹੱਤਤਾ ਅਤੇ ਜੀਵਨ ਵਿਚ ਸਾਰਥਕ ਹੋਣ ਦਾ ਪ੍ਰਮਾਣ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ, ਕਿ ਜਦੋਂ ਦੀ ਇਹ ਰਚਨਾ ਰਚੀ ਗਈ ਹੈ, ਉਦੋਂ ਤੋਂ ਲੈ ਕੇ ਹੁਣ ਤਕ ਕਈਆਂ ਲਿੱਪੀਆਂ, ਭਾਸ਼ਾਵਾਂ, ਬੋਲੀਆਂ, ਰੂਪਾਂ ਅਤੇ ਢੰਗਾਂ ਰਾਹੀਂ ਬਹੁਤ ਹੀ ਵੱਡੀ ਗਿਣਤੀ ਵਿਚ ਪੜ੍ਹੀ, ਸੁਣੀ, ਵਿਚਾਰੀ ਅਤੇ ਅਨੁਵਾਦਿਤ ਕੀਤੀ ਜਾਂਦੀ ਰਹੀ ਹੈ। ਜਿੱਥੇ ਇਹ ਧਰਮ ਦੇ ਉਪਾਸ਼ਕਾਂ ਵਾਸਤੇ ਅਨੰਦ ਦਾ ਸੋਮਾ ਹੈ, ਉੱਥੇ ਇਹ ਜਨ-ਸਾਧਾਰਨ ਵਾਸਤੇ ਚਾਨਣ ਮੁਨਾਰਾ ਵੀ ਹੈ, ਇਸ ਬਾਰੇ ਸ. ਸਰਦੂਲ ਸਿੰਘ ਕਵੀਸ਼ਰ

** ਪੰਜਾਬੀ ਵਿਭਾਗ, ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ। ਮੋ: ੯੪੬੬੨-੧੯੦੯੧*

ਦਾ ਮਤ ਹੈ –

*"The greatness of Japji does not lie only in its religious and philosophical content but also in the high quality of its poetry."*[1]

ਜਪੁਜੀ ਸਾਹਿਬ ਦੀ ਬਾਣੀ ਜਿੱਥੇ ਆਪਣੀ ਸੂਤ੍ਰਿਕ ਅਤੇ ਪ੍ਰਸ਼ਨਉੱਤਰੀ ਸ਼ੈਲੀ ਰਾਹੀਂ ਆਪਣੇ ਵਿਸ਼ੇ ਨੂੰ ਪੂਰੀ ਤਰਾਂ ਨਿਭਾਉਂਦੀ ਹੈ ਉੱਥੇ ਛੰਦ-ਮਈ ਅਤੇ ਅਲੰਕ੍ਰਿਤ ਭਾਸ਼ਾ ਰਾਹੀਂ ਵੱਡੇ ਤੋਂ ਵੱਡੇ ਵਿਚਾਰ ਨੂੰ ਕਹਿਣ ਲੱਗਿਆਂ ਛੋਟੀ ਤੋਂ ਛੋਟੀ ਸੰਕੇਤਮਈ ਭਾਸ਼ਾ ਤੋਂ ਕੰਮ ਲਿਆ ਗਿਆ ਹੈ।

**ਜਪੁਜੀ ਸਾਹਿਬ' ਦਾ ਸਰਬਕਾਲੀਨ ਉਦੇਸ਼ ਅਤੇ ਸਮਕਾਲੀਨ ਸਮਾਜਿਕ ਸਭਿਆਚਾਰਕ ਕਦਰਾਂ-ਕੀਮਤਾਂ**

ਇਹ ਬਾਣੀ ਗੁਰੂ ਜੀ ਦੀ ਵਿਚਾਰ ਪ੍ਰਧਾਨ ਰਚਨਾ ਹੈ ਅਤੇ ਸਾਂਝੇ ਸੰਬੋਧਨ ਵਾਲੀ ਵਿਸ਼ਵ-ਦ੍ਰਿਸ਼ਟੀ ਦੇ ਭਾਵਾਂ ਵਾਲੀ ਇੱਕ-ਈਸ਼ਵਰਵਾਦ ਦੀ ਉਪਾਸਨਾ ਦੇ ਵਿਚਾਰਾਂ ਦੇ ਵਿਸ਼ਾਲ ਖੇਤਰ ਨੂੰ ਆਪਣੀ ਬੁੱਕਲ ਵਿਚ ਸਮੇਟਦੀ ਹੈ। ਇਸ ਬਾਣੀ ਦੇ ਅਰੰਭ ਵਿਚ ਅੰਕਿਤ ਮੂਲ-ਮੰਤਰ ਇਸ ਦੀ ਵਿਸ਼ਵ-ਦ੍ਰਿਸ਼ਟੀ ਨੂੰ ਸੂਤਰ ਰੂਪ ਵਿਚ ਪਰਿਭਾਸ਼ਤ ਕਰਦਾ ਹੈ।

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥*

ਇਨ੍ਹਾਂ ਵਿਸ਼ੇਸ਼ਤਾਵਾਂ ਰਾਹੀਂ ਗੁਰੂ ਜੀ ਨੇ ਪਰਮਾਤਮਾ ਦੇ ਸਰੂਪ ਨੂੰ ਨਿਰਾਕਾਰ, ਕਾਲ ਰਹਿਤ, ਭੈ-ਰਹਿਤ, ਵੈਰ ਰਹਿਤ ਅਤੇ ਸਵੈਯਮ ਪਰਮ ਸੱਤਾ ਦਾ ਮਾਲਕ ਦੱਸਿਆ ਹੈ। ਵਿਚਾਰਧਾਰਾ ਦੀ ਦ੍ਰਿਸ਼ਟੀ ਤੋਂ ਇਸ ਮੂਲਮੰਤਰ ਦਾ ਵਿਸ਼ੇਸ਼ ਮਹੱਤਵ ਹੈ, ਕਿਉਂਕਿ ਇਸ ਦੇ ਮਧਿਅਮ ਰਾਹੀਂ ਗੁਰੂ ਜੀ ਨੇ ਆਪਣੇ ਸਮਕਾਲੀ, ਧਾਰਮਿਕ ਅਤੇ ਸਮਾਜਿਕ ਮਾਹੌਲ ਨਾਲ ਸੰਵਾਦ ਰਚਾਇਆ ਹੈ। ਇਹ ਸੰਵਾਦ ਇਕ ਪਾਸੇ ਇਹ ਅਵਤਾਰਵਾਦ ਦੀ ਪਰੰਪਰਾ ਨੂੰ ਰੱਦ ਕਰਦਾ ਹੈ ਤਾ ਦੂਸਰੇ ਪਾਸੇ ਸਾਮੀ ਵਿਰਸੇ ਦੇ ਪੈਗੰਬਰੀ ਵਿਚਾਰ ਨੂੰ ਵੀ ਅਪ੍ਰਵਾਨ ਕਰਕੇ ਪੈਗੰਬਰ ਦੀ ਥਾਂ ਗੁਰੂ ਦਾ ਸੰਕਲਪ ਪੇਸ਼ ਕਰਦਾ ਹੈ ਜਿਸ ਨੂੰ ਮਨੁੱਖੀ ਜੀਵਨ ਦੀ ਅਧਿਆਤਮਕ ਅਤੇ ਸਮਾਜਿਕ ਅਗਵਾਈ ਦਾ ਆਧਾਰ ਬਣਾਇਆ ਗਿਆ ਹੈ। ਪਰ ਅੱਜ ਅਸੀਂ ਮੂਲ ਮੰਤਰ ਦੇ ਉਦੇਸ਼ ਨੂੰ ਭੁੱਲ ਚੁੱਕੇ ਹਾਂ। ਅਸੀਂ Ultra Modern Life Style ਦੇ ਰੁਝਾਨਾਂ ਵਿਚ ਗੁਆਚ ਕੇ ਆਪਣੇ ਆਪ ਨੂੰ ਵਿਕਸਿਤ ਅਤੇ ਅਤਿ-ਵਿਕਸਿਤ ਸਮਾਜ ਦਾ ਚੇਤਨ ਮਨੁੱਖ ਅਖਵਾਉਣ ਵਿਚ ਜ਼ਿਆਦਾ ਇੱਜ਼ਤ ਮਹਿਸੂਸ ਕਰਦੇ ਹਾਂ, ਅਤਿ ਵਿਕਸਿਤ ਜੀਵਨ-ਸ਼ੈਲੀ ਅਤੇ ਮਸ਼ੀਨੀ ਯੁੱਗ ਨੇ ਮਨੁੱਖੀ ਦਿਮਾਗ ਉੱਤੇ ਜੋ ਉਤੇਜਿਤ ਅਸਰ ਪਾਇਆ ਹੈ, ਉਹ ਨਾ ਸਿਰਫ ਸਾਨੂੰ ਸਾਡੇ ਧਾਰਮਿਕ ਸੰਸਕਾਰਾਂ ਤੋਂ ਦੂਰ ਲੈ ਜਾ ਰਿਹਾ ਹੈ,

ਬਲਕਿ ਅੱਜ ਦਾ ਖਪਤ ਸਭਿਆਚਾਰ ਸਾਨੂੰ ਮਾਨਿਸਕ ਰੋਗੀ ਵੀ ਬਣਾ ਰਿਹਾ ਹੈ। ਫਿਰ ਜਦੋਂ ਅਸੀਂ ਅੱਜ ਦੀ ਮੁਕਾਬਲੇ ਵਾਲੀ ਭਾਵਨਾ ਨਾਲ ਭਰਪੂਰ ਆਧੁਨਿਕ ਜੀਵਨ-ਸ਼ੈਲੀ ਦੇ ਸਤਾਏ ਆਪਣੇ ਸੁਆਰਥਾਂ ਵੱਸ ਹੋ ਕੇ ਥੋੜ੍ਹਾ-ਬਹੁਤ ਅਧਿਆਤਮ ਜਾਂ ਨਾਮ-ਸਿਮਰਨ ਦਾ ਸਹਾਰਾ ਲੈਣਾ ਵੀ ਚਾਹੁੰਦੇ ਹਾਂ ਤਾਂ ਵੀ ਅਸੀਂ ਮੂਲ ਮੰਤਰ ਦੀ ਪ੍ਰੇਰਨਾ ਤੋਂ ਕੁਝ ਨਹੀਂ ਸਿੱਖਦੇ। ਅਸੀਂ ਜਿੱਥੇ ਉਪਭੋਗਤਾਵਾਦੀ ਯੁੱਗ ਵਿਚ ਇਕ-ਦੂਸਰੇ ਦੇ ਪ੍ਰਤੀ ਵੈਰ-ਵਿਰੋਧ ਦੀ ਭਾਵਨਾ ਦਾ ਸ਼ਿਕਾਰ ਹੁੰਦੇ ਹਾਂ, ਉੱਥੇ ਕੋਈ ਦੂਸਰਾ ਸਾਡੇ ਤੋਂ ਅੱਗੇ ਨਾ ਨਿਕਲ ਜਾਏ, ਨਿਰੰਤਰ ਇਸੇ ਡਰ ਦਾ ਸ਼ਿਕਾਰ ਵੀ ਰਹਿੰਦੇ ਹਾਂ। ਫਿਰ ਮਾਨਸਿਕ ਦੁਬਿਧਾ ਦੇ ਸ਼ਿਕਾਰ ਹੋ ਕੇ ਅੱਜ ਦੇ ਢੌਂਗੀ ਸਾਧੂਆਂ, ਮੌਕਾਪ੍ਰਸਤ-ਬਾਬਿਆਂ ਦੇ ਪਿੱਛੇ ਭੱਜਦੇ ਹਾਂ। ਇਹ ਸਾਡੀ ਅਜੋਕੀ ਆਧੁਨਿਕਤਾ ਦਾ ਹਾਸੋਹੀਣਾ, ਦੋਗਲਾ ਪਰੰਤੂ ਕੌੜਾ ਸੱਚ ਹੈ। ਉਹੀ ਜੇਕਰ ਅਸੀਂ ਮੂਲ ਮੰਤਰ ਦੇ ਉਦੇਸ਼ ਤੋਂ ਪ੍ਰੇਰਨਾ ਪ੍ਰਾਪਤ ਕਰੀਏ ਤਾਂ ਅਸੀਂ ਕਦੇ ਅਜਿਹੀ ਸਥਿਤੀ ਵਿਚ ਨਹੀਂ ਪਹੁੰਚਾਂਗੇ।

ਮੂਲ ਮੰਤਰ ਤੋਂ ਬਾਅਦ ਅੰਕਿਤ ਅਗਲਾ ਸਲੋਕ ਹੈ, ਉਸ ਵਿਚ ਵੀ ਪ੍ਰਭੂ ਦੇ ਸਰੂਪ ਦਾ ਨਿਰਾਕਾਰ ਅਤੇ ਕਾਲ-ਰਹਿਤ ਸਰੂਪ ਦਾ ਸੰਕਲਪ ਉਭਰਦਾ ਹੈ, ਜਿਸ ਨੂੰ 'ਆਦਿ ਸਚੁ, ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਰਾਹੀਂ ਪਰਿਭਾਸ਼ਤ ਕੀਤਾ ਗਿਆ ਹੈ। ਇਸ ਬਾਰੇ ਡਾ. ਸੀਤਲ ਦਾ ਮੱਤ ਹੈ ਕਿ "ਹੁਣ ਅਸੀਂ ਸੱਚ ਨੂੰ ਸਮਝਣਾ ਹੈ ਕਿ ਇਹ ਸੱਚ ਦਾ ਸੱਚ ਹੈ, ਜਾਂ ਅਸਲੀਅਤ ਦਾ ਗਿਆਨ ਹੈ।"[੨] ਇਸੇ ਲਈ ਸੰਤ ਵਿਨੋਬਾ ਭਾਵੇ ਨੇ ਲਿਖਿਆ ਹੈ ਕਿ "ਸਾਇੰਸ ਦਾ ਮਨੋਰਥ ਵੀ ਸੱਚ ਦੀ ਭਾਲ ਹੁੰਦੀ ਹੈ, ਇਸ ਪੱਖੋਂ ਗੁਰੂ ਸਾਹਿਬ ਆਧੁਨਿਕਤਮ ਆਖੇ ਜਾ ਸਕਦੇ ਹਨ।[੩] ਇੱਥੇ 'ਸੱਚ' ਸ਼ਬਦ ਸਦੀਵੀ ਹੋਂਦ ਦਾ ਲਖਾਇਕ ਸੰਕਲਪ ਬਣ ਜਾਂਦਾ ਹੈ, ਕਿਉਂਕਿ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਗੁਰੂ ਸਾਹਿਬ ਸਪਸ਼ਟ ਕਰਦੇ ਹਨ ਕਿ ਸੱਚ ਖ਼ੁਦ ਅਸਲੀਅਤ ਹੈ, ਅਸਲੀਅਤ ਦਾ ਗਿਆਨ ਨਹੀਂ, ਇਸ ਲਈ ਸਾਡੀ ਸਾਰੀ ਜ਼ਿੰਦਗੀ ਦੀ ਤੜਪ ਇਸ ਪ੍ਰਕਾਰ ਹੈ।

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* *(ਪੰਨਾ ੧)*

ਇਸ ਵਿਚਾਰ ਨੂੰ ਜਪੁਜੀ ਸਾਹਿਬ ਦਾ ਕੇਂਦਰੀ ਧੁਰਾ ਕਿਹਾ ਜਾ ਸਕਦਾ ਹੈ। ਸਚਿਆਰ ਪਦ ਦੀ ਪ੍ਰਾਪਤੀ ਕਿਵੇਂ ਕਰਨੀ ਹੈ, ਅਤੇ ਮਨੁੱਖੀ ਸੁਭਾਅ ਵਿਚ ਕੂੜ ਅਰਥਾਤ (ਹਉਮੈ) ਦੀ ਉਸਰੀ ਕੰਧ ਕਿਵੇਂ ਪਾਰ ਕਰਨੀ ਹੈ, ਇਹੀ ਜੀਵਨ ਦੀ ਅਸਲ ਸਮੱਸਿਆ ਹੈ। ਇਸ ਸਮੱਸਿਆ ਦਾ ਹੱਲ ਕਿਵੇਂ ਹੋ ਸਕਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਇਸ ਦਾ ਉੱਤਰ ਦਿੰਦੇ ਹੋਏ ਕਹਿੰਦੇ ਹਨ:

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਸਮਕਾਲੀ ਜੀਵਨ ਜਾਚ ਨੇ ਅੱਜ ਦੇ ਮਨੁੱਖ ਦੇ ਜੀਵਨ ਨੂੰ ਹਉਮੈ ਆਧਾਰਿਤ ਜੀਵਨ-ਵਿਧੀ ਨਾਲ ਜੋੜਿਆ ਹੈ। ਜਿੱਥੇ ਆਧੁਨਿਕਤਾਵਾਦੀ ਮਸ਼ੀਨੀ ਯੁੱਗ ਨੇ ਸਮਾਜ

ਦੇ ਵਿਕਾਸ ਨੂੰ ਸਿਖਰ 'ਤੇ ਪਹੁੰਚਾਇਆ ਹੈ, ਉੱਥੇ ਮਨੁੱਖ ਵਿਚ ਮਸ਼ੀਨੀ ਗਿਆਨ ਹਾਸਿਲ ਕਰਨ ਦੀ ਹਉਮੈ ਨੇ ਵਧੇਰਾ ਜ਼ੋਰ ਫੜਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਹੁਕਮ ਨੂੰ ਸ੍ਰਿਸ਼ਟੀ ਦਾ ਆਕਾਰ ਸਿਰਜਣ ਵਾਲੇ ਅਤੇ ਮਾਨਵ-ਜੀਵਨ ਨੂੰ ਨਿਯੰਤ੍ਰਿਤ ਕਰਨ ਵਾਲੇ ਸਰਬ ਵਿਆਪਕ ਤੱਤ ਵਜੋਂ ਸਥਾਪਿਤ ਕੀਤਾ ਹੈ, ਪਰ ਅਸੀਂ ਤਾਂ ਅੱਜ ਦੇ ਯੁੱਗ ਵਿਚ ਆਪਣੇ ਖੁਦ ਦੀ ਸੱਚੀ ਪਹਿਚਾਣ ਹੀ ਨਹੀਂ ਕਰ ਸਕੇ, ਫਿਰ ਆਪਣੇ ਅੰਦਰੋਂ ਕੂੜ ਦੀ ਕੰਧ ਤੋੜਨਾ ਅਤੇ ਹੁਕਮ ਨੂੰ ਮੰਨਣਾ ਤਾਂ ਦੂਰ ਦੀ ਗੱਲ ਹੈ। ਅਸੀਂ ਤਾਂ ਖਪਤ ਸਭਿਆਚਾਰ ਦੇ ਅਜੋਕੇ ਹਾਸੋਹੀਣੇ ਵਰਤਾਰੇ ਵਿਚ ਅਜਿਹਾ ਉਲਝੇ ਹਾਂ, ਜਿੱਥੇ ਧਰਮ ਤਾਂ ਸੰਕਟਗ੍ਰਸਤ ਹੋ ਹੀ ਰਿਹਾ ਹੈ ਇਸ ਦੇ ਨਾਲ-ਨਾਲ ਅਸੀਂ ਖੁਦ ਆਪਣੇ ਅੰਦਰਲੇ ਸੱਚ ਨੂੰ ਨਜ਼ਰਅੰਦਾਜ਼ ਕਰ ਬਾਹਰੀ ਨਾਂਹ-ਮੁਖੀ, ਭੁੱਲ ਭੁਲੇਖਿਆਂ ਵਾਲੇ ਜੀਵਨ ਵੱਲ ਅਗਰਸਰ ਹਾਂ, ਜੋ ਸਾਨੂੰ ਅਰਥਹੀਣ ਹਉਮੈ ਦਾ ਨਿਰੰਤਰ ਸ਼ਿਕਾਰ ਬਣਾ ਰਿਹਾ ਹੈ। ਜਪੁਜੀ ਸਾਹਿਬ ਵਿਚ ਹਉਮੈ ਦੇ ਵਿਰੋਧ ਵਿਚ ਹੁਕਮ ਨੂੰ ਰੱਖ ਕੇ ਸਥਾਪਿਤ ਕੀਤਾ ਗਿਆ ਹੈ। ਹੁਕਮ ਅਨੁਸਾਰ ਚੱਲਣ ਵਾਲੇ ਮਨੁੱਖ ਵਧੇਰੇ ਜਾਗ੍ਰਿਤ ਮਾਨਸਿਕਤਾ ਵਾਲੇ ਹੁੰਦੇ ਹਨ ਅਤੇ ਹਉਮੈ ਆਧਾਰਿਤ ਜੀਵਨ-ਵਿਧੀ ਵਾਲੇ ਤੰਗ ਵਲਗਣ ਵਿਚ ਘਿਰੇ ਹੋਏ ਸੀਮਤ ਸੋਚ ਵਾਲੀ ਦ੍ਰਿਸ਼ਟੀ ਦੇ ਧਾਰਨੀ ਬਣਦੇ ਹਨ।

ਜਪੁਜੀ ਸਾਹਿਬ ਦੀ ਸਰਬਕਾਲੀਨ ਵਿਚਾਰਧਾਰਾ ਹੀ ਅਜੋਕੇ ਸਮਾਜ ਵਿਚ ਮਨੁੱਖ ਦੀ ਮਾਨਸਿਕ ਸ਼ਾਂਤੀ ਅਤੇ ਸੁੱਚੀ ਸਾਧਨਾ ਦਾ ਪ੍ਰੇਰਨਾ-ਸ੍ਰੋਤ ਬਣ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਸਮੱਸਿਆ ਦਾ ਹੱਲ ਦੱਸਦੇ ਹੋਏ ਕਹਿੰਦੇ ਹਨ ਕਿ ਜੇਕਰ ਸਾਚੇ ਸਾਹਿਬ, ਅਰਥਾਤ ਪਰਮਾਤਮਾ ਦੀ ਅੰਮ੍ਰਿਤ ਵੇਲੇ ਸਾਚ ਨਾਉਂ ਦੀ ਵਡਿਆਈ ਕੀਤੀ ਜਾਵੇ ਤਾਂ ਹੀ ਪਰਮਾਤਮਾ ਦੀ ਬਖਸ਼ਿਸ ਤੁਹਾਡੇ 'ਤੇ ਹੋ ਸਕਦੀ ਹੈ। ਇੱਥੇ ਇਹ ਵਿਚਾਰ ਪਰੰਪਰਕ ਸਾਧਨਾ ਪੱਧਤੀਆਂ ਜਿਵੇਂ ਤੀਰਥ ਇਸ਼ਨਾਨ, ਯੋਗ-ਯੁਗਤ, ਤਪੱਸਿਆ, ਸੁੱਚ-ਸੰਜਮ ਆਦਿ ਆਡੰਬਰਾਂ ਦਾ ਖੰਡਨ ਕਰਦਾ ਹੋਇਆ ਪਰਮਾਤਮਾ ਦੇ ਨਾਮ ਸਿਮਰਨ ਦੀ ਮਹਤੱਤਾ ਨੂੰ ਹੀ ਪੇਸ਼ ਕਰਦਾ ਹੈ। ਪਰ ਅਜੋਕੇ ਸਮਾਜ ਦੀ ਸਮਕਾਲੀਨ, ਸਭਿਆਚਾਰਕ ਸਥਿਤੀ ਇਸ ਤੋਂ ਠੀਕ ਉਲਟ ਹੈ। ਇੱਥੇ ਗੁਰੂ ਜੀ ਨੇ ਸਾਨੂੰ ਸਦਾਚਾਰਕ ਜੀਵਨ ਜਿਉਣ ਵੱਲ ਸੰਕੇਤ ਹੀ ਨਹੀਂ ਕੀਤਾ ਬਲਕਿ ਸਮਕਾਲੀਨ ਸਮਾਜ ਵਿਚ ਫੈਲੇ ਅੰਧਵਿਸ਼ਵਾਸਾਂ, ਕਰਮਕਾਂਡਾਂ, ਰਿਧੀਆਂ-ਸਿਧੀਆਂ ਆਦਿ ਦੀ ਨਿੰਦਿਆ ਕੀਤੀ ਹੈ। ਅਜੋਕੇ ਸਮਾਜ ਵਿਚ ਅਸੀਂ ਅਜਿਹੇ ਸਮਾਜਿਕ, ਧਾਰਮਿਕ, ਢੌਂਗੀਆਂ, ਰਾਜਨੇਤਾਵਾਂ, ਸਾਧੂਆਂ, ਡੇਰੇ ਵਾਲੇ ਭੇਖੀ ਸਾਧੂਆਂ ਆਦਿ ਦਿਆਂ ਕਰਮਕਾਂਡਾਂ ਨੂੰ ਇਲਕਟ੍ਰੋਨਿਕ ਮੀਡੀਏ ਰਾਹੀਂ ਨਿੱਤ ਵੇਖਦੇ ਹਾਂ, ਪਰ ਅਸੀਂ ਉਨ੍ਹਾਂ 'ਤੇ ਨਕੇਲ ਉਦੋਂ ਤਕ ਨਹੀਂ ਪਾ ਸਕਦੇ ਜਦੋਂ ਤਕ ਸਾਡੀ ਖੁਦ ਦੀ ਮਾਨਸਿਕ ਸਥਿਤੀ ਅਜਿਹੀ ਹੈ। ਗੁਰੂ ਜੀ ਦਾ ਕਥਨ ਹੈ:

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥*

*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥* *(ਪੰਨਾ ੨)*

ਇਸ ਪ੍ਰਕਾਰ ਜਪੁਜੀ ਸਾਹਿਬ ਦੀ ਵਿਚਾਰਧਾਰਾ ਆਪਣੇ ਸਮਕਾਲੀ ਅਤੇ ਸਰਬਕਾਲੀ ਦੋਹਾਂ ਸਰੂਪਾਂ ਵਾਲੀ ਹੋ ਨਿੱਬੜਦੀ ਹੈ। ਸਮਕਾਲੀ ਵਿਚਾਰਧਾਰਾ ਜਪੁਜੀ ਸਾਹਿਬ ਦੇ ਸਿਰਜਨਕਾਲ ਦੀ ਉਸ ਸਥਿਤੀ ਨਾਲ ਸੰਬੰਧ ਰੱਖਦੀ ਹੈ, ਜੋ ਮੁਸਲਮ ਸਾਮੰਤਵਾਦ ਦੀ ਸ਼ੋਸ਼ਣਹਾਰੀ ਵਿਵਸਥਾ ਦੀ ਉਪਜ ਸੀ। ਸਮਾਜ ਅਤੇ ਸਭਿਆਚਾਰ ਦੇ ਦ੍ਰਿਸ਼ਟੀਕੋਣ ਤੋਂ ਇਹ ਸਥਿਤੀ ਇਕ ਪਾਸੇ ਬ੍ਰਾਹਮਣਵਾਦੀ ਕਰਮਕਾਂਡ ਅਤੇ ਜਾਤੀ ਪ੍ਰਥਾ ਅਤੇ ਦੂਜੇ ਪਾਸੇ ਸ਼ਰੱਈ ਇਸਲਾਮ ਦੀ ਕੱਟੜ ਮਜ਼ਹਬੀ ਨੀਤੀ ਦੀ ਵਿਰੋਧੀ ਹੈ। ਇਸ ਦੇ ਸਿੱਟੇ ਵਜੋਂ ਦੱਬੇ-ਕੁਚਲੇ ਲੋਕ ਸਮਾਜਿਕ ਅਨਿਆਂ ਦਾ ਸ਼ਿਕਾਰ ਸਨ ਅਤੇ ਫਿਰਕੂ ਨਫ਼ਰਤ ਦਾ ਸੰਤਾਪ ਵੀ ਭੋਗਦੇ ਸਨ। ਜਪੁਜੀ ਸਾਹਿਬ ਵਿਚ ਇਨ੍ਹਾਂ ਸਮਕਾਲੀ ਸਰੋਕਾਰਾਂ ਨੂੰ ਭਾਵੇਂ ਸਿੱਧੇ ਤੌਰ 'ਤੇ ਤਾਂ ਪੇਸ਼ ਨਹੀਂ ਕੀਤਾ ਗਿਆ, ਪਰ ਪ੍ਰੋਖ ਰੂਪ ਵਿਚ ਇਹ ਰਚਨਾ ਉਸ ਸਮੁੱਚੇ ਮਾਹੌਲ ਦੀ ਉਸਾਰੀ ਹੈ, ਜਿਸ ਵਿਚ ਇਨ੍ਹਾਂ ਸਰੋਕਾਰਾਂ ਦੀ ਕਾਰਜਸ਼ੀਲਤਾ ਲੁਕਵੇਂ ਢੰਗ ਨਾਲ ਪ੍ਰਗਟ ਹੁੰਦੀ ਹੈ, ਮਿਸਾਲ ਵਜੋਂ ਕੁਝ ਪੰਕਤੀਆਂ ਦੇਖੀਆਂ ਜਾ ਸਕਦੀਆਂ ਹਨ:

*ਅਸੰਖ ਮੂਰਖ ਅੰਧ ਘੋਰ ॥*
*ਅਸੰਖ ਚੋਰ ਹਰਾਮਖੋਰ ॥*
*ਅਸੰਖ ਅਮਰ ਕਰਿ ਜਾਹਿ ਜੋਰ ॥*
*ਅਸੰਖ ਗਲਵਢ ਹਤਿਆ ਕਮਾਹਿ ॥*
*ਅਸੰਖ ਪਾਪੀ ਪਾਪੁ ਕਰਿ ਜਾਹਿ ॥* *(ਪੰਨਾ ੪)*

ਇੱਥੇ ਗੁਰੂ ਜੀ ਦੀ ਇਹ ਵਿਚਾਰਧਾਰਾ ਸਮਕਾਲੀ ਅਤੇ ਸਰਬਕਾਲੀ ਹੋ ਨਿਬੜਦੀ ਹੈ। ਅੱਜ ਦੀਆਂ ਕਦਰਾਂ-ਕੀਮਤਾਂ ਵੀ ਅਜਿਹੀ ਹੀ ਸਥਿਤੀ ਪੈਦਾ ਕਰਦੀਆਂ ਹਨ। ਅਸੀਂ ਆਧੁਨਿਕਤਾ ਦੀ ਹੋੜ ਵਿਚ ਐਸੇ ਮਸ਼ੀਨੀ ਕਲਚਰ ਵੱਲ ਜਾ ਰਹੇ ਹਾਂ, ਜੋ ਸਾਨੂੰ ਨਾਂਹ-ਮੁਖੀ ਭਵਿੱਖ ਵੱਲ ਤਾਂ ਧਕੇਲ ਹੀ ਰਿਹਾ ਹੈ, ਬਲਕਿ ਸਾਨੂੰ ਮਾਨਿਸਕ ਤੌਰ 'ਤੇ ਅਪਰਾਧੀ ਬਿਰਤੀ ਵਾਲੇ ਵੀ ਬਣਾ ਰਿਹਾ ਹੈ। ਇਸੇ ਕਰਕੇ ਹੀ ਗੁਰੂ ਸਾਹਿਬ ਨੇ ਹਉਮੈ ਦੀ ਤੰਗ ਵਲਗਣ ਵਿੱਚੋਂ ਨਿਕਲ ਕੇ ਹੁਕਮ ਦੇ ਵਿਸ਼ਵ-ਵਿਆਪੀ ਵਿਧਾਨ ਨਾਲ ਇਕ-ਸੁਰ ਹੋ ਕੇ ਜਿਉਣ ਦੀ ਪ੍ਰੇਰਨਾ ਦਿੱਤੀ ਹੈ। ਜਪੁਜੀ ਸਾਹਿਬ ਵਿਚ ਪੰਜਾਂ ਖੰਡਾਂ ਵਿਚ ਮਨੁੱਖੀ ਵਿਕਾਸ ਨੂੰ ਇਕ ਪ੍ਰਕ੍ਰਿਆ ਵਾਂਗ ਪੇਸ਼ ਕੀਤਾ ਹੈ ਜੋ ਸਾਨੂੰ ਸਦਾਚਾਰਕ ਕਦਰਾਂ-ਕੀਮਤਾਂ ਨਾਲ ਜੋੜਦਾ ਹੈ। ਗਿਆਨ ਖੰਡ ਵਿਕਾਸ ਦੀ ਯਾਤਰਾ ਦੇ ਉਸ ਪੜਾਉ ਦੀ ਪ੍ਰਾਪਤੀ ਹੈ ਜਿੱਥੇ ਮਨੁੱਖ ਦਾ ਗਿਆਨ, ਅਨੁਭਵ ਅਤੇ ਅਨੁਭਵ ਗਿਆਨ ਦੀ ਅਵਸਥਾ ਵਿੱਚੋਂ ਉਪਜਦਾ ਹੈ।

*ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥*
*ਤਿਥੈ ਨਾਦ ਬਿਨੋਦ ਕੋਡ ਅਨੰਦੁ ॥* *(ਪੰਨਾ ੭)*

ਅਤੇ ਫਿਰ ਮਨੁੱਖ ਸਰਮ ਖੰਡ, ਕਰਮ ਖੰਡ ਦੀਆਂ ਕਠੋਰ ਅਵਸਥਾਵਾਂ ਵਿੱਚੋਂ ਨਿਕਲ ਕੇ ਸੱਚ ਖੰਡ ਵਸੈ ਨਿਰੰਕਾਰ, ਤਕ ਪੰਜਾਂ ਖੰਡਾਂ ਦੇ ਮਧਿਅਮ ਰਾਹੀਂ ਮਨੁੱਖਾ ਜੀਵਨ ਦੇ ਸਦਾਚਾਰਕ, ਸਮਾਜਿਕ ਅਤੇ ਆਤਮਿਕ ਵਿਕਾਸ ਦੀ ਰੂਪ-ਰੇਖਾ ਨੂੰ ਰਮਜ਼ ਦੀ ਭਾਸ਼ਾ ਵਿਚ ਅੰਕਿਤ ਕੀਤਾ ਹੈ। ਜਿਸ ਨੂੰ ਅਸੀਂ ਮਨੁੱਖਾ ਜੀਵਨ ਦੀ ਸਰਬਕਾਲੀ ਅਤੇ ਸਰਬਪੱਖੀ ਵਿਚਾਰਧਾਰਾ ਪ੍ਰਵਾਨ ਕਰਦੇ ਹਾਂ, ਕਿਉਂਕਿ ਅਜਿਹੀ ਅਵਸਥਾ ਵਿੱਚੋਂ ਨਿਕਲ ਕੇ ਮਨੁੱਖ ਸੱਚੀ ਸਾਧਨਾਂ ਵਿਚ ਜੁਟ ਜਾਂਦਾ ਹੈ:

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*
*ਭਉ ਖਲਾ ਅਗਨਿ ਤਪ ਤਾਉ ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥*
*ਘੜੀਐ ਸਬਦੁ ਸਚੀ ਟਕਸਾਲ ॥* *(ਪੰਨਾ ੮)*

ਉਪਰੋਕਤ ਪੰਕਤੀਆਂ ਸਾਨੂੰ ਕਠਿਨ ਘਾਲਣਾ ਅਤੇ ਅਨੁਭਵ ਵਿੱਚੋਂ ਨਿਕਲ ਸੱਚੀ ਮਿਹਨਤ ਨਾਲ ਜੁੜਨ ਦੀ ਪ੍ਰੇਰਨਾ ਦਿੰਦੀਆਂ ਹਨ, ਜੋ ਧੀਰਜ ਨਾਲ ਪ੍ਰਾਪਤ ਕੀਤੀ ਗਈ ਹੋਵੇ। ਪਰ ਅੱਜ ਦੀ ਵਰਤਮਾਨ ਸਥਿਤੀ ਵਿਚ ਅਸੀਂ ਆਪਣੀ ਅੰਤਰਆਤਮਾ ਦੀ ਆਵਾਜ਼ ਨੂੰ ਬਾਹਰੀ ਯਥਾਰਥਕ ਝੂਠ ਦੇ ਦਿਖਾਵਿਆਂ ਵਿਚ ਗੁਆ ਬੈਠੇ ਹਾਂ, ਜਿਸ ਨਾਲ ਸੱਚੀ ਸ਼ਬਦ ਸਾਧਨਾਂ ਵਿਚ ਲੀਨ ਨਹੀਂ ਹੋਇਆ ਜਾ ਸਕਦਾ, ਕਿਉਂਕਿ ਅੱਜ ਅਸੀਂ ਅਜਿਹੇ ਅਤਿ ਵਿਕਸਤ ਸਮਾਜ ਦੀ ਸਿੱਖਿਆ ਪ੍ਰਣਾਲੀ ਦੇ ਪਿਛ-ਲੱਗ ਬਣੇ ਬੈਠੇ ਹਾਂ, ਜਿਸ ਦੀਆਂ ਸਮਾਜਿਕ, ਸਭਿਆਚਾਰਕ, ਕਦਰਾਂ-ਕੀਮਤਾਂ ਸਾਡੇ ਤੋਂ ਵਿਲੱਖਣ ਹਨ। ਫਿਰ ਉਹ ਚਾਹੇ ਵਿੱਦਿਆ ਪ੍ਰਣਾਲੀ ਹੋਵੇ ਜਾਂ ਫਿਰ ਕੋਈ ਹੋਰ ਵਿਵਸਥਾ, ਸਾਡੇ ਅਨੁਕੂਲ ਹੋ ਹੀ ਨਹੀਂ ਸਕਦੀ। ਅੱਜ ਅਸੀਂ ਪੜ੍ਹ-ਲਿਖ ਕੇ ਡਿਗਰੀਆਂ ਹਾਸਿਲ ਕਰਨ ਅਤੇ ਫਿਰ ਰੋਜ਼ਗਾਰ ਹਾਸਲ ਕਰਨ ਤਕ ਨੂੰ ਆਪਣਾ ਗਿਆਨ ਅਤੇ ਵਿਕਾਸ ਸਮਝੀ ਬੈਠੇ ਹਾਂ, ਤੇ ਫਿਰ ਅਸੀਂ 'ਘੜੀਐ ਸਬਦੁ ਸਚੀ ਟਕਸਾਲ' ਦੀ ਉੱਕਤੀ 'ਤੇ ਕਿਵੇਂ ਖ਼ਰੇ ਉਤਰ ਸਕਦੇ ਹਾਂ? ਇੱਥੇ ਦੋਸ਼ ਸਾਡੀ ਸੋਚ ਦਾ ਹੈ, ਜਿਸ ਨੇ ਸਾਡੇ ਸਮਾਜ ਵਿੱਚੋਂ ਗੁਰੂ-ਸਿਸ਼ ਪਰੰਪਰਾ ਦਾ ਲੱਗਭਗ ਖਾਤਮਾ ਕਰਕੇ ਸੰਵੇਦਨਹੀਣਤਾ ਨੂੰ ਜਨਮ ਦਿੱਤਾ ਹੈ। ਅਸੀਂ ਹਰ ਪਾਸਿਉਂ ਐਸੀ ਵਿਵਸਥਾ ਦੇ ਧਾਰਨੀ ਹਾਂ, ਜਿਸ ਵਿਚ ਸਾਨੂੰ ਸਭ ਕੁਝ ਜਲਦੀ ਤੋਂ ਜਲਦੀ ਪ੍ਰਾਪਤ ਕਰਨ ਦੀ ਇੱਛਾ ਹੈ। ਅੱਜ ਅਸੀਂ ਜਨਮ ਤੋਂ ਹੀ ਬੱਚੇ ਦੀ ਪਰਵਰਿਸ਼ ਇਸ ਤਰ੍ਹਾਂ ਕਰਦੇ ਹਾਂ ਕਿ ਉਸ ਨੂੰ ਆਪਣੀ ਮਨਮਰਜ਼ੀ ਦੇ ਕਿੱਤੇ ਵਿਚ ਭੇਜ ਕੇ ਆਉਣ ਵਾਲਾ ਭਵਿੱਖ ਸੁਖਾਲਾ ਬਣਾ ਸਕੀਏ, ਜਿਸ ਦੇ ਨਾਲ ਅਸੀਂ ਆਪਣਾ ਤੇ ਆਪਣੀਆਂ ਆਉਣ ਵਾਲੀਆਂ ਪੀੜ੍ਹੀਆਂ

ਨੂੰ ਇਕ ਨਾਂਹ-ਮੁਖੀ ਧਾਰਮਿਕ, ਸਮਾਜਿਕ ਅਤੇ ਸਭਿਆਚਾਰਕ ਸੰਕਟ ਵੱਲ ਲਿਜਾ ਰਹੇ ਹਾਂ। ਸਾਨੂੰ ਇਸ ਪਾਸੇ ਮੁੜ ਚਿੰਤਨਸ਼ੀਲ ਬਣਨ ਦੀ ਲੋੜ ਹੈ।

ਜਪੁਜੀ ਸਾਹਿਬ ਦੇ ਅਖੀਰ ਵਿਚ ਇਕ ਸਲੋਕ ਦਰਜ ਹੈ, ਜਪੁਜੀ ਸਾਹਿਬ ਦੇ ਪਹਿਲੇ ਸਲੋਕ (ਆਦਿ ਸਚੁ, ਜੁਗਾਦਿ ਸਚੁ) ਵਿਚ ਗੁਰੂ ਜੀ ਨੇ ਪਰਮਾਤਮਾ ਦੇ ਸਤਿ ਸਰੂਪ ਬਾਰੇ ਜਾਣਕਾਰੀ ਦਿੱਤੀ ਸੀ ਅਤੇ ਅਖੀਰਲੇ ਸਲੋਕ ਵਿਚ ਮਨੁੱਖ ਦੇ ਪ੍ਰਯੋਜਨ ਅਤੇ ਉਦੇਸ਼ ਨੂੰ ਸਪਸ਼ਟ ਕੀਤਾ ਗਿਆ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥* *(ਪੰਨਾ ੮)*

ਇਸ ਕਥਨ ਅਨੁਸਾਰ ਪੌਣ (ਹਵਾ) ਵਿਅਕਤੀ ਦੇ ਗੁਰੂ ਦਾ ਦਰਜਾ ਰੱਖਦੀ ਹੈ, ਪਾਣੀ ਪਿਤਾ ਹੈ, ਜਿਸ ਤੋਂ ਸਾਰੀ ਜ਼ਿੰਦਗੀ ਪੈਦਾ ਹੁੰਦੀ ਹੈ ਅਤੇ ਪ੍ਰਿਥਵੀ ਸਭ ਦੀ ਮਹਾਨ ਮਾਤਾ ਹੈ। ਇੱਥੇ ਗੁਰੂ ਜੀ ਆਪਣੀ ਮੌਲਿਕ ਅਤੇ ਵਿਗਿਆਨਕ ਸੂਝ ਦਾ ਪ੍ਰਮਾਣ ਦਿੰਦੇ ਹੋਏ ਕੁਦਰਤ ਦੀ ਮਹਤੱਤਾ ਦੱਸਦੇ ਹਨ ਕਿ ਕੁਦਰਤੀ ਤੱਤਾਂ ਤੋਂ ਬਿਨਾਂ ਮਨੁੱਖ ਦੀ ਇਹ ਜ਼ਿੰਦਗੀ ਨਹੀਂ ਚੱਲ ਸਕਦੀ। ਪਰ ਅਜੋਕੇ ਯੁੱਗ ਵਿਚ ਅਸੀਂ ਵਾਤਾਵਰਨ ਨੂੰ ਪ੍ਰਦੂਸ਼ਤ ਕਰਨ ਵਿਚ ਕੋਈ ਕਸਰ ਬਾਕੀ ਨਹੀ ਛੱਡੀ। ਆਵਾਜਾਈ ਦੇ ਸਾਧਨ, ਕਾਰਖਾਨੇ, ਅੰਧਾ-ਧੁੰਧ ਹੋ ਰਹੀ ਰੁੱਖਾਂ ਦੀ ਕਟਾਈ, ਭਵਨ, ਨਿਰਮਾਣ ਦੀ Latest ਤੋਂ Latest ਤਕਨੀਕ ਨੇ ਕੁਦਰਤ ਦੇ ਕੁਦਰਤੀ ਨਿਯਮਾਂ ਵਿਚ ਅਜਿਹੀਆਂ ਰੁਕਾਵਟਾਂ ਉਤਪੰਨ ਕੀਤੀਆਂ ਹਨ, ਜਿਸ ਨਾਲ ਅਸੀਂ ਕੈਂਸਰ, ਹਾਰਟ ਅਟੈਕ, ਟੀ. ਬੀ., ਸ਼ੂਗਰ, ਮੋਟਾਪਾ, ਆਦਿ ਵਰਗੀਆਂ ਸਰੀਰਕ ਤੇ ਮਾਨਸਿਕ ਬੀਮਾਰੀਆਂ ਦੇ ਤਾਂ ਰੋਗੀ ਹਾਂ ਹੀ, ਸਗੋਂ ਸਮੁੱਚੀ ਧਰਤੀ ਵਾਸਤੇ ਵੀ ਕੁਦਰਤੀ ਖ਼ਤਰਾ ਪੈਦਾ ਹੋ ਗਿਆ ਹੈ। ਇਕ ਸਰਵੇਖਣ ਦੇ ਮੁਤਾਬਿਕ ਧਰਤੀ ਦੇ ਉੱਤਰੀ ਗਲੇਸ਼ੀਅਰ ਜਿਨ੍ਹਾਂ ਨਾਲ ਧਰਤੀ ਦਾ ਤਾਪਮਾਨ ਸਹੀ ਰਹਿੰਦਾ ਸੀ, ਧਰਤੀ ਦੇ ਵੱਲ ਵਧ ਰਹੇ ਹਨ ਅਰਥਾਤ ਤਾਪਮਾਨ ਕਾਰਨ ਪਿਘਲ ਰਹੇ ਹਨ। ਜਿਸ ਨਾਲ ਸਮੁੰਦਰ ਦਾ ਜਲ-ਸਤਰ ਵਧ ਰਿਹਾ ਹੈ ਜਿਸ ਕਾਰਨ ਸਮੁੱਚੇ ਵਿਸ਼ਵ ਦੀ ਹੋਂਦ ਉੱਪਰ ਪ੍ਰਸ਼ਨ-ਚਿਨ੍ਹ ਲੱਗਾ ਹੋਇਆ ਹੈ। ਜ਼ਰੂਰਤ ਹੈ ਅਸੀਂ ਆਪਣੀਆਂ ਆਦਤਾਂ ਨੂੰ ਗੁਰੂ ਜੀ ਦੀ ਸਿੱਖਿਆ ਦੇ ਅਨੁਰੂਪ ਢਾਲੀਏ। ਸੋ ਸਿੱਟੇ ਵਜੋਂ ਜਪੁਜੀ ਸਾਹਿਬ ਨੂੰ ਜ਼ਿੰਦਗੀ ਦੀਆਂ ਪਉੜੀਆਂ ਦੀ ਕਦਮ-ਬ-ਕਦਮ ਉਸਰੀ ਹੋਈ ਇਮਾਰਤ ਆਖ ਸਕਦੇ ਹਾਂ। ਇਹ ਪਉੜੀਆਂ ਜ਼ਿੰਦਗੀ ਨੂੰ ਇਕ ਖਾਸ ਸਦਾਚਾਰਕ ਮਾਰਗ ਵੱਲ ਲਿਜਾਂਦੀਆਂ ਹਨ। ***(ਬਾਕੀ ਸਫ਼ਾ ੩੦ 'ਤੇ)***

# ਗੁਰਮਤਿ ਵਿਚ ਪ੍ਰਕਿਰਤੀ ਦਾ ਮਹੱਤਵ

*-ਪ੍ਰੋ.ਕਿਰਪਾਲ ਸਿੰਘ ਬਡੂੰਗਰ**

ਅੱਜ ਸਾਰੀ ਸ੍ਰਿਸ਼ਟੀ ਵਾਤਾਵਰਣ ਦੇ ਪੂਰੀ ਤਰ੍ਹਾਂ ਦੂਸ਼ਿਤ ਹੋ ਜਾਣ ਕਾਰਨ ਪੀੜਤ ਹੈ। ਮਨੁੱਖ ਦਾ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਜੀਵਨ ਅਤੇ ਉਸ ਦੀ ਸਰੀਰਕ ਪ੍ਰਕ੍ਰਿਆ ਸਭ ਦਰਮ-ਵਰਮ ਹੋ ਰਹੇ ਹਨ। ਸ੍ਰਿਸ਼ਟੀ ਵਿਨਾਸ਼ ਵੱਲ ਤੇਜ਼ੀ ਨਾਲ ਵਧ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਦੀਆਂ ਆਧੁਨਿਕ ਸਮੂਹ ਸਮੱਸਿਆਵਾਂ ਦਾ ਸਮਾਧਾਨ/ਹੱਲ ਮੌਜੂਦ ਹੈ। ਸਾਨੂੰ ਇਸ ਮਹਾਨ ਗੁਰਮਤਿ ਗਿਆਨ ਨੂੰ ਸਮਝਣ ਅਤੇ ਅਮਲ ਵਿਚ ਲਿਆਉਣ ਲਈ ਬੁੱਧ-ਵਿਵੇਕ ਦੀ ਲੋੜ ਹੈ। ਸ੍ਰਿਸ਼ਟੀ ਦੇ ਪੰਜ ਤੱਤ ਅਤੇ ਪੰਜ ਵਿਸ਼ੇ-ਵਿਕਾਰ ਹਨ। ਇਨ੍ਹਾਂ ਨੂੰ ਸ਼ੁੱਧ ਅਤੇ ਸਹੀ ਰੱਖਣ ਲਈ ਸਤ, ਸੰਜਮ ਅਤੇ ਸੰਤੋਖ ਦੀ ਲੋੜ ਹੈ। ਇਸ ਲੇਖ ਵਿਚ ਗੁਰਮਤਿ ਗਿਆਨ ਦੀ ਰੌਸ਼ਨੀ ਵਿਚ ਪ੍ਰਕਿਰਤੀ ਦੇ ਮਹੱਤਵ ਬਾਰੇ ਸੰਖੇਪ ਚਰਚਾ ਕਰ ਰਹੇ ਹਾਂ।

ਪ੍ਰਕਿਰਤੀ ਇਸ ਸਾਰੀ ਸ੍ਰਿਸ਼ਟੀ ਰਚਨਾ ਦਾ ਮੂਲ-ਸ੍ਰੋਤ ਮੰਨਿਆ ਗਿਆ ਹੈ। ਮਨੁੱਖ ਵੀ ਇਸ ਸ੍ਰਿਸ਼ਟੀ ਰਚਨਾ ਦਾ ਹੀ ਇਕ ਅੰਗ ਹੈ। ਮਨੁੱਖ ਵਿਚ ਬੌਧਿਕ ਗੁਣ ਪ੍ਰਬਲ ਹੋਣ ਕਾਰਨ ਸਾਰੀ ਸ੍ਰਿਸ਼ਟੀ ਦਾ ਕੇਂਦਰ ਬਿੰਦੂ ਹੈ। ਸਰਦਾਰ ਹੈ (Crown and glory) ਅਰਥਾਤ ਸਾਰੀ ਮਖਲੂਕਾਤ ਉੱਤੇ ਮਨੁੱਖ ਦੀ ਸਰਦਾਰੀ ਹੈ। ਉਹ ਅਸ਼ਰਫ ਮਖਲੂਕਾਤ ਕਰਕੇ ਜਾਣਿਆ ਜਾਂਦਾ ਹੈ। ਗੁਰੂ ਸਾਹਿਬ ਨੇ ਫ਼ਰਮਾਇਆ ਹੈ:

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* *(ਪੰਨਾ ੩੭੪)*

ਸ੍ਰਿਸ਼ਟੀ ਦੇ ਕਣ-ਕਣ ਤੋਂ ਲੈ ਕੇ ਮਨੁੱਖ ਦੇ ਰੋਮ-ਰੋਮ ਤਕ ਪ੍ਰਕਿਰਤੀ ਦੀ ਇਹ ਹੋਂਦ-ਹਸਤੀ ਅਤੇ ਸ਼ਕਤੀ ਵਿਦਮਾਨ ਹੈ। ਜਿਨ੍ਹਾਂ ਪੰਜ ਤੱਤਾਂ ਤੋਂ ਸ੍ਰਿਸ਼ਟੀ ਰਚੀ ਗਈ ਹੈ, ਉਹ ਪੰਜ ਤੱਤਾਂ ਤੋਂ ਹੀ ਮਨੁੱਖੀ ਸਰੀਰ ਦਾ ਗਠਨ ਹੋਇਆ ਹੈ। ਕ੍ਰਾਂਤੀਕਾਰੀ ਦਾਰਸ਼ਨਿਕ ਭਗਤ ਸ੍ਰੀ ਰਵਿਦਾਸ ਜੀ, ਭਗਤ ਪੀਪਾ ਜੀ ਅਤੇ ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਵਿਚ ਦੱਸਿਆ ਗਿਆ ਹੈ:

*- ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥* *(ਪੰਨਾ ੬੫੯)*
*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*
*- ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥* *(ਪੰਨਾ ੧੪੨੭)*

---

**ਚੇਅਰਮੈਨ, ਪੱਛੜੀਆਂ ਸ਼੍ਰੇਣੀਆਂ ਕਮਿਸ਼ਨ, ਪੰਜਾਬ। ਸਾਬਕਾ ਪ੍ਰਧਾਨ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ: ੯੯੧੫੮-੦੫੧੦੦*

*- ਪੰਚ ਤਤੁ ਕਾ ਰਚਨੁ ਰਚਾਨਾ॥* *(ਪੰਨਾ ੧੦੭੩)*

ਗੁਰਬਾਣੀ ਸਾਨੂੰ ਸਪਸ਼ਟ ਕਰਦੀ ਹੈ ਕਿ ਇਨ੍ਹਾਂ ਪੰਜਾਂ ਤੱਤਾਂ ਦੁਆਰਾ ਹੀ ਅਕਾਲ ਪੁਰਖ ਨੇ ਸਾਰੀ ਸ੍ਰਿਸ਼ਟੀ ਸਾਜੀ ਹੈ। ਇਨ੍ਹਾਂ ਵਿਚ ਕੋਈ ਛੇਵਾਂ ਤੱਤ ਨਹੀਂ ਰਲਾਇਆ ਜਾ ਸਕਦਾ। ਸ੍ਰੀ ਗੁਰੂ ਰਾਮਦਾਸ ਜੀ ਫ਼ਰਮਾਉਂਦੇ ਹਨ:

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*
*(ਪੰਨਾ ੭੩੬)*

ਗੁਰਮਤਿ ਅਤੇ ਵਿਗਿਆਨ ਵੱਲੋਂ ਸ੍ਰਿਸ਼ਟੀ ਰਚਨਾ ਵਿਚ ਪੰਜ ਤੱਤ ਇਹ ਮੰਨੇ ਗਏ ਹਨ— ਪਉਣ, ਪਾਣੀ, ਪ੍ਰਿਥਵੀ, ਅਕਾਸ਼ ਅਤੇ ਅਗਨੀ। ਇਨ੍ਹਾਂ ਪੰਜਾਂ ਤੱਤਾਂ ਦੇ ਮੇਲ ਤੋਂ ਕੁਦਰਤ ਨੇ ਇਕ ਵਿਸ਼ੇਸ਼ ਪ੍ਰਕਾਰ ਦਾ ਪ੍ਰਕ੍ਰਿਤਕ ਮੰਡਲ (ਵਾਤਾਵਰਣ-ਪਰਿਆਵਰਣ) ਸਿਰਜਿਆ। ਉਸ ਪ੍ਰਕ੍ਰਿਤਕ ਮੰਡਲ ਵਿਚ ਅਨੇਕ ਪ੍ਰਕਾਰੀ ਅਤੇ ਬਹੁਰੰਗੀ ਬਨਸਪਤੀ ਅਤੇ ਭਾਂਤ-ਭਾਂਤ ਦੇ ਜੀਵ-ਜੰਤੂ ਪੈਦਾ ਹੋਏ। ਇਹ ਪਰਿਆਵਰਣ ਇਨ੍ਹਾਂ ਦੀ ਹੋਂਦ-ਹਸਤੀ ਦਾ ਆਧਾਰ ਹੈ। ਇਨ੍ਹਾਂ ਪੰਜਾਂ ਤੱਤਾਂ ਵਿੱਚੋਂ ਕਿਸੇ ਵੀ ਇਕ ਦੀ ਘਾਟ ਜਾਂ ਵਾਧ ਸ੍ਰਿਸ਼ਟੀ ਲਈ ਨੁਕਸਾਨਦਾਇਕ ਹੈ। ਇਨ੍ਹਾਂ ਤੱਤਾਂ ਦਾ ਸੰਤੁਲਨ ਬਣਾਈ ਰੱਖਣਾ ਅਤਿ ਮਹੱਤਵਪੂਰਨ ਹੈ। ਗੁਰਬਾਣੀ ਅਨੁਸਾਰ ਸ੍ਰਿਸ਼ਟੀ ਰਚਨਾ ਵਿਚ ਪਉਣ ਅਤੇ ਪਾਣੀ ਦਾ ਸਭ ਤੋਂ ਵੱਧ ਮਹੱਤਵਪੂਰਨ ਯੋਗਦਾਨ ਮੰਨਿਆ ਗਿਆ ਹੈ। ਗੁਰਬਾਣੀ ਦੇ ਮਹਾਂਵਾਕ ਹਨ:

*- ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥* *(ਪੰਨਾ ੧੪੬)*
*- ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* *(ਪੰਨਾ ੧੯)*
*- ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

ਕਾਦਰ ਦੀ ਕ੍ਰਿਤ-ਇਹ ਪ੍ਰਕਿਰਤੀ-ਕੁਦਰਤ ਦੇ ਇਕ ਨਿਯਮਬੱਧ ਰੂਪ ਵਿਚ ਕੰਮ ਕਰਦੀ ਹੈ। ਕੁਦਰਤ ਦੇ ਇਨ੍ਹਾਂ ਨਿਯਮਾਂ ਅਨੁਸਾਰ ਸੂਰਜ, ਚੰਦ ਅਤੇ ਤਾਰੇ ਪੈਦਾ ਹੋਏ ਹਨ। ਨਿਯਮ ਵਿਚ ਬੱਧੇ ਹੀ ਜੀਵ ਪੈਦਾ ਹੁੰਦੇ ਹਨ ਅਤੇ ਨਿਯਮ ਅਨੁਸਾਰ ਉਹ ਆਪਣਾ ਜੀਵਨ ਗੁਜ਼ਾਰਦੇ ਹਨ। ਜਪੁਜੀ ਸਾਹਿਬ ਵਿਚ ਵਰਣਨ ਕੀਤਾ ਗਿਆ ਹੈ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥* *(ਪੰਨਾ ੧)*

ਆਸਾ ਕੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਾਦਰ ਵੱਲੋਂ ਰਚੀ ਕੁਦਰਤ ਦੇ ਵੱਖ-ਵੱਖ ਰੂਪਾਂ ਬਾਰੇ ਬਿਆਨ ਕਰਦਿਆਂ ਸਮਝਾਉਂਦੇ ਹਨ ਕਿ ਇਸ ਅਗੰਮੀ

ਰਚਨਾ ਦੀ ਸ਼ਕਤੀ ਅਤੇ ਹਸਤੀ ਬਾਰੇ ਅਕਾਲ ਪੁਰਖ ਆਪ ਹੀ ਜਾਣਦਾ ਹੈ। ਇਨ੍ਹਾਂ ਦਾ ਪੂਰਾ ਭੇਤ ਪਾ ਲੈਣਾ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ। ਸਤਿਗੁਰ ਫ਼ਰਮਾਉਂਦੇ ਹਨ:

*ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥*
*ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥*
*ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥*
*ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥* *(ਪੰਨਾ ੪੬੭)*

ਘਰ-ਗ੍ਰਿਹਸਤ ਦਾ ਵਾਤਾਵਰਣ ਪਰਵਾਰ ਦੇ ਜੀਆਂ ਦੇ ਸੁਭਾਅ ਉੱਤੇ ਨਿਰਭਰ ਹੈ। ਇਹ ਸੁਭਾਅ ਵੀ ਕੁਦਰਤ ਦੀ ਦੇਣ ਹੈ। ਭੂਗੋਲਿਕ ਸਥਿਤੀ ਅਤੇ ਜਲਵਾਯੂ ਦਾ ਪ੍ਰਭਾਵ ਸਮਾਜਿਕ ਰਹਿਣ-ਸਹਿਣ ਉੱਤੇ ਹੁੰਦਾ ਹੈ ਅਤੇ ਆਲੇ-ਦੁਆਲੇ ਦੇ ਸਮਾਜ ਪਰਿਵਾਰਕ ਹਾਲਾਤ ਦਾ ਅਸਰ ਵਿਅਕਤੀ ਸਹਿਜੇ ਹੀ ਗ੍ਰਹਿਣ ਕਰ ਲੈਂਦਾ ਹੈ। ਉਨ੍ਹਾਂ ਪ੍ਰਸਥਿਤੀਆਂ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦਾ ਹੈ। ਉਥੋਂ ਦੀ ਭਾਸ਼ਾ ਸਹਿਜ ਨਾਲ ਹੀ ਸਿੱਖ ਲੈਂਦਾ ਹੈ ਅਰਥਾਤ ਉਥੋਂ ਦਾ ਸਭਿਆਚਾਰ, ਰਹਿਣ-ਸਹਿਣ, ਵੇਸ-ਭੂਸ਼ਾ ਧਾਰਨ ਕਰ ਲੈਂਦਾ ਹੈ। ਜਿਸ ਨਾਲ ਉਸ ਦੀ ਅਤੇ ਉਸ ਸਮਾਜ ਦੀ ਵੱਖਰੀ ਹੋਂਦ-ਹਸਤੀ ਤਥਾ ਪਹਿਚਾਨ ਸਥਾਪਤ ਹੋ ਜਾਂਦੀ ਹੈ। ਇਸੇ ਕਰਕੇ ਵੱਖ-ਵੱਖ ਤਰ੍ਹਾਂ ਦੇ ਜੀਵ-ਜੰਤੂ ਹਨ, ਵੱਖ-ਵੱਖ ਸਮਾਜ ਹਨ। ਹਰ ਸਮਾਜਿਕ ਢਾਂਚੇ ਵਿਚ ਕੁਝ ਲੋਕ ਚੰਗਿਆਈ ਅਤੇ ਕੁਝ ਬੁਰਿਆਈ ਕਰਨ ਵਾਲੇ ਹਨ ਅਰਥਾਤ ਉਨ੍ਹਾਂ ਦੀ ਸੋਚ ਅਤੇ ਸੁਭਾਅ ਵੱਖਰਾ-ਵੱਖਰਾ ਹੈ। ਇਹ ਸਭ ਸ੍ਰਿਸ਼ਟੀ ਅਤੇ ਜੀਵਨ ਕੁਦਰਤ ਦਾ ਹੀ ਰੂਪ ਹਨ। ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ਰਮਾਉਂਦੇ ਹਨ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਹਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* *(ਪੰਨਾ ੪੬੪)*

ਇਸ ਪ੍ਰਕਾਰ ਇਹ ਸਾਰੀ ਪ੍ਰਕ੍ਰਿਤੀ 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥' ਦੇ ਮਹਾਂਵਾਕ ਅਨੁਸਾਰ ਆਪਣੇ ਸਿਰਜਕ-ਕਾਦਰ ਦੇ ਹੁਕਮ ਵਿਚ ਬੱਧੀ ਹੋਈ ਹੈ। ਦਿਨ-ਰਾਤ, ਸਰਦੀ-ਗਰਮੀ, ਚੰਗੇ-ਮਾੜੇ, ਸੁਖ-ਦੁੱਖ, ਖੁਸ਼ੀ-ਗ਼ਮੀ,

ਮੂਰਖ-ਸਿਆਣੇ ਇਹ ਸਭ 'ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥' ਕੁਦਰਤ ਦਾ ਹੀ ਪ੍ਰਗਟਾਵਾ ਹੈ। ਇਹ ਮਨੁੱਖਤਾ ਲਈ ਕੁਦਰਤੀ ਅਤੇ ਇਲਾਹੀ ਵਿਰਾਸਤ ਹੈ। ਮਨੁੱਖ ਨੇ ਇਸ ਦੇ ਵਿਚ ਹੀ ਜੀਵਨ ਗੁਜ਼ਾਰਨਾ ਹੈ। ਮੌਸਮਾਂ ਦੀ ਤਬਦੀਲੀ, ਘਰੇਲੂ ਵਾਤਾਵਰਣ, ਸਮਾਜਿਕ ਅਤੇ ਰਾਜਨੀਤਿਕ ਹਾਲਾਤ ਮਨੁੱਖ ਦੇ ਜੀਵਨ ਦਾ ਹਿੱਸਾ ਬਣ ਜਾਂਦੇ ਹਨ। ਗੁਰਮਤਿ ਮਨੁੱਖ ਨੂੰ ਪ੍ਰਕ੍ਰਿਤੀ ਨਾਲ ਇਕਮਿਕ ਹੋ ਕੇ ਚੱਲਣ ਲਈ ਪ੍ਰੇਰਦੀ ਹੈ। ਮਨੁੱਖ ਇਸ ਪ੍ਰਕ੍ਰਿਤੀ ਦਾ ਕੇਂਦਰ ਬਿੰਦੂ ਹੈ ਅਤੇ ਉਹ ਕਾਦਰ ਦੀ ਕੁਦਰਤ ਦਾ ਸੁੰਦਰ, ਅਨਿੱਖੜਵਾਂ ਅਤੇ ਮਹੱਤਵਪੂਰਨ ਅੰਗ ਹੈ। ਮਨੁੱਖ ਸ਼ੁੱਧ ਪ੍ਰਕ੍ਰਿਤੀ-ਜੋ ਉਸ ਦਾ ਸਰੋਤ ਹੈ-ਰਾਹੀਂ ਹੀ ਕਾਦਰ ਤੀਕ ਪਹੁੰਚ ਸਕਦਾ ਹੈ।

ਪ੍ਰਕ੍ਰਿਤੀ ਦਾ ਹਰ ਅੰਗ ਅਤੇ ਹਰ ਸ਼ਕਤੀ ਰੂਪ ਕੁਦਰਤ ਦੇ ਵਿਧੀ-ਵਿਧਾਨ ਅਨੁਸਾਰ ਹੀ ਕੰਮ ਕਰਦਾ ਹੈ ਤੇ ਉਹ ਹੁਕਮ ਵਿਚ ਹੀ ਬੱਧਾ ਤੁਰ ਰਿਹਾ ਹੈ। ਸੂਰਜ ਅਤੇ ਚੰਦ ਵਰਗੇ ਵੱਡੇ-ਵੱਡੇ ਅਕਾਰ ਉਸ ਦੇ ਭੈ ਵਿਚ ਚੱਲ ਰਹੇ ਹਨ। ਧਰਤੀ ਅਣਗਿਣਤ ਭਾਰਾਂ ਥੱਲੇ ਦੱਬੀ ਹੋਈ ਹੈ। ਪਰ ਕੋਈ ਵੀ ਆਪਣੀ ਥਾਂ ਤੋਂ ਇਧਰ-ਉਧਰ ਨਹੀਂ ਹੋ ਸਕਦਾ। ਇਨ੍ਹਾਂ ਦੀ ਕਾਰਜਸ਼ੀਲਤਾ ਵਿਚ ਅਸਚਰਜ ਕਰਨ ਵਾਲਾ ਸਹਿਯੋਗ, ਜਾਬਤਾ ਅਤੇ ਸੰਤੁਲਨ ਹੈ। ਇਸ ਸੰਤੁਲਨ ਦੇ ਵਿਗੜ ਜਾਣ ਕਾਰਨ ਸਰਬਨਾਸ਼ ਨਿਸ਼ਚਤ ਹੀ ਹੈ। ਬਾਹਰਲੇ ਜਗਤ ਤੋਂ ਇਲਾਵਾ ਮਨੁੱਖ ਦਾ ਸਰੀਰਕ-ਸਿਸਟਮ ਤਥਾ ਅੰਦਰਲਾ ਜਗਤ ਵੀ ਕੁਦਰਤ ਹੀ ਚਲਾ ਰਹੀ ਹੈ। ਮਨੁੱਖ ਨੇ ਇਸ ਦੀ ਸੰਭਾਲ ਕਰਨੀ ਹੈ। ਲੋੜ ਪੈਣ ਉੱਤੇ ਮਨੁੱਖ ਦਵਾ-ਦਾਰੂ ਕਰ ਸਕਦਾ ਹੈ, ਪ੍ਰਕਿਰਤੀ ਵਿੱਚੋਂ ਹੀ ਤਿਆਰ ਕੀਤੀ ਇਹ ਦਵਾ-ਦਾਰੂ ਹੁੰਦੀ ਹੈ। ਹਰ ਦਵਾ ਦੀ ਆਪਣੀ ਤਾਸੀਰ ਹੈ, ਆਪਣੇ ਗੁਣ ਹਨ ਜੋ ਕੁਦਰਤ ਦੀ ਹੀ ਦੇਣ ਹਨ। ਮਨੁੱਖ ਆਦਿ ਕਾਲ ਤੋਂ ਕੁਦਰਤ ਦੇ ਭੇਦ ਜਾਣਨ, ਕੁਦਰਤੀ ਸ਼ਕਤੀਆਂ ਦੇ ਪ੍ਰਯੋਗ ਆਪਣੇ ਭਾਂਤ-ਭਾਂਤ ਦੇ ਹਿੱਤਾਂ ਦੀ ਪੂਰਤੀ ਲਈ ਅਨੇਕ ਪ੍ਰਕਾਰ ਦੇ ਯਤਨ, ਤਜਰਬੇ ਅਤੇ ਹੱਥ-ਕੰਡੇ ਵਰਤਦਾ ਆ ਰਿਹਾ ਹੈ। ਜਿਸ ਦਾ ਅੰਤ ਸਰਬਨਾਸ਼ ਹੀ ਹੁੰਦਾ ਰਿਹਾ ਹੈ। ਕੁਦਰਤ ਮੁੜ ਆਪਣੀ ਖੇਡ ਖੇਡਦੀ ਹੈ ਅਤੇ ਇਨ੍ਹਾਂ ਪੰਜਾਂ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਫਿਰ ਸਿਰਜਨਾ ਹੁੰਦੀ ਹੈ। ਗੁਰਵਾਕ ਹੈ:

*ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ (ਪੰਨਾ ੨੭੬)*

ਗੁਰਬਾਣੀ ਵਿਚ ਅਕਾਲ ਪੁਰਖ ਵਾਸਤੇ ਅਨੰਤ ਨਾਵਾਂ ਸਮੇਤ ਸ਼ਬਦ ਇਕ-ਓਅੰਕਾਰ ਵਰਤਿਆ ਗਿਆ ਹੈ। ਅਕਾਲ ਪੁਰਖ ਹੀ ਸਮੁੱਚੀ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਹੈ। ਜਦੋਂ ਵੀ ਸ੍ਰਿਸ਼ਟੀ ਦੀ ਸਿਰਜਨਾ ਹੋਈ ਹੈ, ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਹੋਈ ਹੈ। ਅਕਾਲ ਪੁਰਖ ਦੀ ਹੋਂਦ ਦਾ ਕਾਰਨ ਭਾਵੇਂ ਕੋਈ ਨਹੀਂ ਪਰ ਉਹ ਸ੍ਰਿਸ਼ਟੀ ਵਿਚਲੀਆਂ ਸਮੂਹ ਵਸਤਾਂ, ਹਸਤੀਆਂ ਅਤੇ ਸ਼ਕਤੀਆਂ ਦਾ ਕਾਰਨ ਹੈ। ਮਨੁੱਖ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਮਨੁੱਖ ਕਾਦਰ ਦੀ ਕੁਦਰਤ ਦੇ

ਹੱਥ ਵਿਚ ਇਕ ਖਿਡੌਣੇ ਦੀ ਨਿਆਈਂ ਹੀ ਹੈ। ਅਕਾਲ ਪੁਰਖ ਹੀ ਘੜਨ-ਭੰਜਨ ਸਮਰੱਥ ਹੈ। ਗੁਰੂ ਮਹਾਰਾਜ ਗੁਰਬਾਣੀ ਵਿਚ ਇਸ ਸਿਸਟਮ ਦੇ ਕੁਦਰਤੀ ਕੰਟਰੋਲ ਬਾਰੇ ਇਉਂ ਫ਼ਰਮਾਉਂਦੇ ਹਨ:

- *ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*

*(ਪੰਨਾ ੪੬੪)*

- *ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*
*ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥*
*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*
*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥*

*(ਪੰਨਾ ੭੩੬)*

ਸਤਿਗੁਰੂ ਸਮਝਾਉਂਦੇ ਹਨ ਕਿ ਓਅੰਕਾਰ ਨੇ ਹੀ ਬ੍ਰਹਮਾ ਨੂੰ ਪੈਦਾ ਕੀਤਾ ਹੈ ਅਤੇ ਚਾਰੇ ਜੁਗ, ਖਾਣੀਆਂ, ਬਾਣੀਆਂ ਅਤੇ ਚਾਰੇ ਵੇਦ ਵੀ 'ਓਅੰਕਾਰ' ਨੇ ਹੀ ਪੈਦਾ ਕੀਤੇ ਹਨ। ਮਹਾਂਵਾਕ ਹੈ:

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*
*ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥ (ਪੰਨਾ ੯੨੯)*

ਪਰਮਾਤਮਾ ਦੀ ਤਾਕਤ ਬੇਅੰਤ ਹੈ, ਕਿਸੇ ਸੀਮਾ ਵਿਚ ਨਹੀਂ ਹੈ। ਉਹ ਅਸੀਮ ਹੈ। ਜਿੰਨਾ ਆਕਾਰ ਵਿਖਾਈ ਦਿੰਦਾ ਹੈ ਅਤੇ ਜੋ ਵੀ ਪਾਤਾਲ ਅਤੇ ਅਕਾਸ਼ ਵਿਚ ਮੌਜੂਦ ਹੈ ਅਤੇ ਜੋ ਪੰਜ ਤੱਤ ਸ੍ਰਿਸ਼ਟੀ ਰਚਨਾ ਦੇ ਮੂਲ ਤੱਤ ਹਨ, ਇਨ੍ਹਾਂ ਦਾ ਅਧਾਰ ਨਾਮ ਹੈ। ਇਹ ਨਾਮ ਤੋਂ ਹੀ ਪੈਦਾ ਹੋਏ ਹਨ, ਨਾਮ ਦੇ ਆਸਰੇ ਹੀ ਇਨ੍ਹਾਂ ਦੀ ਹੋਂਦ ਹੈ। ਗੁਰਬਾਣੀ ਵਿਚ ਦਰਜ ਹੈ:

- *ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥*

*(ਪੰਨਾ ੨੮੪)*

- *ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥*

*(ਪੰਨਾ ੯੩੦)*

- *ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥ (ਪੰਨਾ ੧੧੦੯)*

ਗੁਰਮਤਿ ਫ਼ਲਸਫ਼ੇ ਅਨੁਸਾਰ ਹਰੀ ਦਾ ਸਿਮਰਨ ਕਰਕੇ ਹੀ ਅਕਾਰ ਹੋਂਦ ਵਿਚ

ਆਏ ਹਨ। ਹਰੀ ਦਾ ਸਿਮਰਨ ਕਰਕੇ ਹੀ ਪਰਮਾਤਮਾ ਦੀ ਹੋਂਦ, ਹਰੀ ਦੇ ਨਾਮ ਨਾਲ ਜੁੜਿਆ ਜਾ ਸਕਦਾ ਹੈ। ਇਸ ਲਈ ਇਹ ਸਾਰੀ ਰਚਨਾ ਅਤੇ ਸ੍ਰਿਸ਼ਟੀ ਦੇ ਮੂਲ ਤੱਤ ਪਰਮਾਤਮਾ ਦੇ ਸਿਮਰਨ ਵਿਚ ਲੱਗੇ ਹੋਏ ਹਨ ਤਾਂ ਜੋ ਨਾਮ ਦਾ ਅਧਾਰ ਬਣਿਆ ਰਹੇ। ਗੁਰਬਾਣੀ ਦੱਸਦੀ ਹੈ:

- *ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥*
  *ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥*

*(ਪੰਨਾ ੧੦੭੮-੭੯)*

- *ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥*
  *ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥*

*(ਪੰਨਾ ੬)*

ਅਕਾਲ ਪੁਰਖ ਦੇ ਸ੍ਰਿਸ਼ਟੀ ਰਚਨਾ ਬਾਰੇ ਮਹਾਨ ਵਿਦਵਾਨ ਗੁਰਮੁਖ ਪਿਆਰੇ ਭਾਈ ਗੁਰਦਾਸ ਜੀ ਜਿਨ੍ਹਾਂ ਦੀ ਅਲੌਕਿਕ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਰਕੇ ਜਾਣਿਆ ਜਾਂਦਾ ਹੈ, ਇਉਂ ਬਿਆਨ ਕਰਦੇ ਹਨ ਕਿ ਕਾਦਰ ਨੂੰ ਕਿਸੇ ਨਾ ਹੀ ਵੇਖਿਆ ਹੈ ਅਤੇ ਨਾ ਹੀ ਉਸ ਦੀ ਸਤਹ-ਸ਼ਕਤੀ ਦਾ ਹੀ ਕੋਈ ਅਨੁਮਾਨ ਲਗਾ ਸਕਦਾ ਹੈ। ਕਾਦਰ ਨੂੰ ਕੁਦਰਤ ਦੇ ਵਿਸ਼ਾਲ ਪਸਾਰੇ ਵਿੱਚੋਂ ਹੀ ਵੇਖਿਆ ਸਮਝਿਆ ਜਾ ਸਕਦਾ ਹੈ। ਆਪ ਨੇ ਲਿਖਿਆ ਹੈ:

*ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।*
*ਇਕ ਦੂ ਕੁਦਰਤਿ ਲਖ ਕਰਿ ਬਿਅੰਤ ਅਸੰਖ ਅਪਾਰਾ।*
*ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸਮਾਰਾ।*
*ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ।*
*ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।*
*ਕੁਦਰਤਿ ਇਕੁ ਏਤਾ ਪਾਸਾਰਾ॥੪॥* *(ਵਾਰ ੧:੪)*

ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਕਾਦਰ ਦੀ ਕੁਦਰਤ-ਪ੍ਰਕ੍ਰਿਤੀ-ਸ੍ਰਿਸ਼ਟੀ ਦੀ ਸਿਰਜਨਾ ਅਤੇ ਸਾਜਨਾ ਕਰਨ ਤੋਂ ਪਹਿਲਾਂ ਦੇ ਹਾਲਾਤ ਬਾਰੇ ਵੀ ਲੋਕਾਈ ਨੂੰ ਜਾਣੂੰ ਕਰਾਉਂਦੇ ਹਨ। ਵਿਗਿਆਨ ਤਾਂ ਅਜੇ ਤੀਕ ਉਥੇ ਤੀਕ ਪਹੁੰਚ ਨਹੀਂ ਸਕਿਆ। ਹਾਂ! ਵੱਖ-ਵੱਖ ਧਰਮਾਂ ਦੇ ਰਹਿਬਰ ਜ਼ਰੂਰ ਮੰਨਦੇ ਹਨ ਕਿ ਇਸ ਸਾਰੀ ਸ੍ਰਿਸ਼ਟੀ ਤੋਂ ਪਹਿਲਾਂ ਵੀ ਪਰਮਾਤਮਾ ਦੀ ਹੋਂਦ-ਹਸਤੀ ਕਾਇਮ-ਦਾਇਮ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਸਪਸ਼ਟ ਕਰਦੇ ਹਨ:

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*

*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ (ਪੰਨਾ ੧੦੩੫)*

ਪਰਮਾਤਮਾ ਨੇ ਮਨੁੱਖ ਨੂੰ ਪੈਦਾ ਕਰਨ ਲਈ ਬਹੁਤ ਵੱਡੀ ਵਿਸ਼ਾਲ ਸ੍ਰਿਸ਼ਟੀ ਰਚੀ ਹੈ। ਮਨੁੱਖ ਦੀਆਂ ਸਭ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਕੁਦਰਤ ਨੇ ਅਨੇਕ ਤਰ੍ਹਾਂ ਦੀ ਬਨਸਪਤੀ ਪੈਦਾ ਕੀਤੀ ਹੈ। ਸਵਾਸ-ਸਵਾਸ ਮਨੁੱਖ ਦੀ ਪਾਲਣਾ ਕੁਦਰਤ ਹੀ ਕਰ ਰਹੀ ਹੈ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੇ ਜੋ ਕੁਝ ਉਸ ਲਈ ਸਿਰਜਿਆ ਹੈ ਅਤੇ ਉਸ ਨੂੰ ਦਿੱਤਾ ਹੈ, ਉਸ ਉੱਤੇ ਹੀ ਸੰਤੋਖ ਰੱਖੇ ਅਤੇ ਉਸ ਦਾ ਸਤਿਕਾਰ ਕਰੇ ਭਾਵ ਉਸ ਦੀ ਪਵਿੱਤਰਤਾ ਨੂੰ ਭੰਗ ਹੋਣ ਤੋਂ ਬਚਾਵੇ।

ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਕੁਦਰਤ ਦੇ ਅਸਚਰਜ ਕਰ ਦੇਣ ਵਾਲੇ ਨਜ਼ਾਰੇ ਬੜੇ ਹੀ ਸੁੰਦਰ ਰੂਪ ਵਿਚ ਚਿਤਰੇ ਹਨ। ਰਾਤ ਦੀ ਸਿਫਤ ਕਰਦਿਆਂ ਆਪ ਫ਼ਰਮਾਉਂਦੇ ਹਨ,

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥ (ਪੰਨਾ ੪੫੯)*

**ਚਲਦਾ....**

---

## ਜਪੁਜੀ ਸਾਹਿਬ ਦੀ ਵਿਚਾਰਧਾਰਾ... (ਸਫ਼ਾ ੨੪ ਦਾ ਬਾਕੀ ਹਿੱਸਾ)

ਅੱਜ ਦੇ ਵਿਸ਼ਵੀਕਰਨ ਦੇ ਦੌਰ ਵਿਚ ਮਨੁੱਖੀ ਜ਼ਿੰਦਗੀ ਮਾਇਆ ਦੇ ਵਸ ਹੋ ਚੁੱਕੀ ਹੈ। ਅੱਜ ਸਾਡੀ ਸਿੱਖ ਕੌਮ ਦੁਨੀਆਂ ਦੇ ਲੱਗਭਗ ਹਰ ਦੇਸ਼ ਵਿਚ ਵੱਸਦੀ ਹੈ, ਜਿਸ ਦਾ ਕਾਰਨ ਆਰਥਿਕ ਵਸੀਲਿਆਂ ਦੀ ਭਾਲ ਅਤੇ ਵਧੇਰਾ ਸੁਖਾਲਾ ਜੀਵਨ-ਜਿਉਣ ਦੀ ਉਮੀਦ ਹੈ। ਜਿੱਥੇ ਇਸ ਸਥਿਤੀ ਨੇ ਸਾਡੀ ਕੌਮ ਨੂੰ ਅੱਜ ਦੀ ਸਥਿਤੀ ਵਿਚ ਭਾਵੇਂ ਆਰਥਿਕ ਖੁਸ਼ਹਾਲੀ ਤਾਂ ਪ੍ਰਦਾਨ ਕੀਤੀ ਹੈ ਪਰ ਇਸ ਨਾਲ ਸਾਡੇ ਧਾਰਮਿਕ ਸਭਿਆਚਾਰ ਵਾਸਤੇ ਗੰਭੀਰ ਸੰਕਟ ਵੀ ਪੈਦਾ ਕੀਤੇ ਹਨ, ਜਿਸ ਵਾਸਤੇ ਸਾਨੂੰ ਵਿਸ਼ਵ ਪੱਧਰ 'ਤੇ ਸੰਗਠਿਤ ਹੋ ਕੇ ਚਿੰਤਨ ਕਰਨ ਦੀ ਲੋੜ ਹੈ। ਸੋ ਅੱਜ ਦੇ ਯੁੱਗ ਵਿਚ ਜ਼ਰੂਰਤ ਹੈ ਕਿ ਜਪੁਜੀ ਸਾਹਿਬ ਜੀ ਦੀ ਵਿਚਾਰਧਾਰਾ ਤੋਂ ਸੇਧ ਲੈ ਕੇ ਬਿਹਤਰ ਅਤੇ ਸਿਹਤਮੰਦ ਸਮਾਜ ਦੀ ਉਸਾਰੀ ਲਈ ਵਰਤਣ ਦਾ ਜਤਨ ਕਰੀਏ।

### ਹਵਾਲੇ ਟਿੱਪਣੀਆਂ

*੧. ਡਾ. ਹਰਨਾਮ ਸਿੰਘ ਸ਼ਾਨ ਦੁਆਰਾ ਪਰਿਭਾਸ਼ਤ, ਗੁਰੂ ਨਾਨਕ ਦਾ ਸ਼ਾਹਕਾਰ ਜਪੁਜੀ, ਸਰਦੂਲ ਸਿੰਘ ਕਵੀਸ਼ਰ, ਸਫ਼ਾ ੨੧੫*
*੨. ਗੁਰਨਾਮ ਕੌਰ (ਗਿੱਲ), ਜਪੁਜੀ ਸਭਿਆਚਾਰ ਸੰਕਲਪ, ਸਫ਼ਾ ੪੫*
*੩. ਗੁਰਮਤਿ ਵਿਵੇਚਨ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਸਫ਼ਾ ੨੪*

■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਪ੍ਰਮੁੱਖ ਸਰੋਕਾਰ

*-ਡਾ. ਗੁਰਬਚਨ ਸਿੰਘ**

*-ਡਾ. ਕਵਿਤਾ***

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਧਿਆਤਮਕ ਸਿਧਾਂਤਾਂ ਨੂੰ ਜੋ ਉਨ੍ਹਾਂ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਦੇ ਲਖਾਇਕ ਹਨ, ਇਸ ਲੇਖ ਵਿਚ ਪੇਸ਼ ਕਰਨਾ ਕੁੱਜੇ ਵਿਚ ਦਰਿਆ ਬੰਦ ਕਰਨ ਦੇ ਤੁਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਦਾਰਸ਼ਨਿਕ ਸਿਧਾਂਤ ਅਕਾਲ ਪੁਰਖ ਦੀ ਏਕਤਾ ਜਾਂ ਸਮਰੂਪਤਾ ਵਿੱਚੋਂ ਨਜ਼ਰ ਆਉਂਦਾ ਹੈ। ਸਿੱਖ ਧਰਮ ਦੇ ਸੰਕਲਪ ਅਨੁਸਾਰ ਪਰਮਾਤਮਾ ਇਕ ਹੈ ਅਤੇ ਉਹ ਸਿਰਜਨਹਾਰ ਤੇ ਜਨਮਦਾਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬ੍ਰਹਮਾ ਦੁਆਰਾ ਸ੍ਰਿਸ਼ਟੀ ਦੀ ਸਾਜਨਾ ਨੂੰ ਅਸਵੀਕਾਰ ਕਰਦੇ ਹਨ ਅਤੇ ਨਿਰੰਕਾਰ ਨੂੰ ਸ੍ਰਿਸ਼ਟੀ ਦਾ ਕਰਤਾ ਮੰਨਦੇ ਹਨ:

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥ (ਪੰਨਾ ੪੬੩)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕੇਵਲ ਪਰਮਾਤਮਾ ਦੇ ਹੁਕਮ ਵਿਚ ਹੋਈ ਹੈ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥...*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ (ਪੰਨਾ ੧)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਪਰਮਾਤਮਾ ਹਰ ਇਕ ਨੂੰ ਆਪਣੇ ਆਕਾਰ ਵਿੱਚੋਂ ਸਾਜਦਾ ਹੈ। ਭਾਵੇਂ ਸਮੁੱਚੀ ਸਾਜਣਾ ਵਿਚ ਉਹ ਆਪ ਵਰਤ ਰਿਹਾ ਹੈ ਪ੍ਰੰਤੂ ਫਿਰ ਵੀ ਉਹ ਹੈ ਤਾਂ ਉਸ ਦੀ ਰਚਨਾ ਹੀ। ਉਹ ਹਰ ਥਾਂ ਬਿਰਾਜਮਾਨ ਹੈ ਅਤੇ ਹਰ ਦਿਲ ਵਿਚ ਉਸ ਦਾ ਵਾਸ ਹੈ। ਉਹ ਨਿਆਰਾ ਹੈ। ਜਪੁਜੀ ਸਾਹਿਬ ਵਿਚ ਅਕਾਲ ਪੁਰਖ ਦੀ ਵਿਸ਼ੇਸ਼ਤਾ ਸਪਸ਼ਟ ਰੂਪ ਵਿਚ ਵਰਣਨ ਕੀਤੀ ਗਈ ਹੈ:

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥ (ਪੰਨਾ ੨)*

ਇਸ ਤੋਂ ਛੁੱਟ ਉਸ ਦੇ ਬਹੁ-ਪੱਖੀ ਗੁਣਾਂ ਵਿੱਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕਿਸੇ ਰੂਪ-ਰੇਖਾ ਜਾਂ ਵਰਣਨ ਵਿਚ ਨਹੀਂ ਆ ਸਕਦਾ:

*ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥*

** ਸਾਬਕਾ ਪ੍ਰੋਫੈਸਰ ਤੇ ਮੁਖੀ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*
*** ਲੈਕਚਰਾਰ, ਪੰਜਾਬ ਇਤਿਹਾਸ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (ਪੰਨਾ ੩੯੭)*

ਸ੍ਰੀ ਗੁਰੂ ਨਾਨਕ ਸਾਹਿਬ ਅਨੁਸਾਰ ਧਾਰਮਿਕ ਪੁਸਤਕਾਂ ਪੜ੍ਹਨ ਦਾ ਲਾਭ ਤਦ ਹੀ ਹੈ ਜੇਕਰ ਆਪਣੇ ਜੀਵਨ ਨੂੰ ਉਨ੍ਹਾਂ ਦੀ ਚੰਗੀ ਸਿੱਖਿਆ ਅਨੁਸਾਰ ਢਾਲਿਆ ਜਾਵੇ। ਇਸੇ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਵਿਚ ਪੁੰਨ ਦਾਨ, ਤਰਸ, ਮਿਹਰ, ਨਿਆਂ ਅਤੇ ਸਭ ਤੋਂ ਉੱਤਮ ਥਾਂ ਨਾਮ ਸਿਮਰਨ ਨੂੰ ਦਿੱਤੀ ਗਈ ਹੈ।

ਇੱਥੇ ਇਹ ਗੱਲ ਵੀ ਸਪਸ਼ਟਤਾ ਦੀ ਜਾਚਕ ਹੈ ਕਿ ਪ੍ਰਭੂ-ਸਿਮਰਨ ਅਤੇ ਪ੍ਰਭੂ - ਮਿਲਾਪ ਕੇਵਲ ਉਸ ਸਥਿਤੀ ਵਿਚ ਹੀ ਹੋ ਸਕਦਾ ਹੈ ਜਦੋਂ ਹਉਮੈ ਦੀ ਰੁਕਾਵਟ ਹਟਾਈ ਜਾਵੇ। ਉਸ ਦੀ ਮਿਹਰ ਸਦਕਾ ਮਨੁੱਖ ਭਿਆਨਕ ਸਮੁੰਦਰ ਪਾਰ ਕਰਨ ਯੋਗ ਹੋ ਸਕਦਾ ਹੈ। ਇਸ ਲਈ ਉਸ ਦੀ ਮਿਹਰ ਉਸ ਦੀ ਪ੍ਰਸੰਨਤਾ ਨਾਲ ਹੀ ਹੋ ਸਕਦੀ ਹੈ। ਗੁਰੂ ਨਾਨਕ ਸਾਹਿਬ ਦਾ ਰੱਬ ਦਿਆਵਾਨ, ਉਪਕਾਰੀ, ਹਿਤੈਸ਼ੀ ਤੇ ਸ਼ੁਭਚਿੰਤਕ ਹੈ। ਗੁਰਬਾਣੀ ਅਨੁਸਾਰ ਅਕਾਲ ਪੁਰਖ ਤੇ ਜੀਵ-ਆਤਮਾ ਦਾ ਰਿਸ਼ਤਾ ਪਤੀ ਅਤੇ ਪਤਨੀ ਵਾਲਾ ਹੈ। ਜੀਵ-ਆਤਮਾ ਰੂਪੀ ਇਸਤਰੀ ਲਈ ਪਤੀ ਦੇ ਮਿਲਾਪ ਲਈ ਨਾਮ ਦਾ ਸਿਮਰਨ ਅਤਿਅੰਤ ਲੋੜੀਂਦਾ ਹੈ। ਨਾਮ ਸਿਮਰਨ ਦੀ ਸ਼ਕਤੀ ਨਾਲ ਸਾਧਕ ਲੌਕਿਕ ਤੇ ਅਲੌਕਿਕ ਸੁਖਾਂ ਦੀ ਪ੍ਰਾਪਤੀ ਕਰ ਸਕਦਾ ਹੈ। ਜੀਵ-ਇਸਤਰੀ ਲਈ ਇਹ ਸੰਸਾਰ ਉਸ ਦੇ ਪੇਕਿਆਂ ਦਾ ਘਰ ਹੈ ਇਸ ਲਈ ਉਸ ਨੇ ਗੁਣ ਗ੍ਰਹਿਣ ਕਰਕੇ ਪਰਲੋਕ ਲਈ ਵਿਦਾ ਹੋਣਾ ਹੈ ਜੋ ਉਸ ਦਾ ਮਾਨੋ ਸਹੁਰਾ ਘਰ ਹੈ ਜਿੱਥੇ ਉਸ ਨੇ ਸੁਖ ਮਾਨਣਾ ਹੈ। ਸਮੂਹ ਜੀਵ-ਇਸਤਰੀਆਂ ਨੇ ਮੁਕਲਾਵੇ ਲਈ ਤਿਆਰ ਰਹਿਣਾ ਹੈ। ਇਸ ਲੋਕ ਵਿਚ ਪ੍ਰਭੂ ਦੇ ਨਾਮ-ਸਿਮਰਨ ਨਾਲ ਇਹ ਲੋਕ ਅਤੇ ਪਰਲੋਕ ਸੁਹੇਲਾ ਹੁੰਦਾ ਹੈ। ਜੀਵਨ ਨਾਸ਼ਵਾਨ ਹੈ ਇਸ ਲਈ ਸੰਸਾਰ ਦੇ ਮੋਹ ਦਾ ਤਿਆਗ ਜ਼ਰੂਰੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਵਿਚ ਮਾਨਵ ਲਈ ਨਾਮ ਜਪਣਾ ਅੰਮ੍ਰਿਤ ਦੀ ਧਾਰਾ ਸਮਝਿਆ ਗਿਆ ਜੋ ਸਭੇ ਰੋਗਾਂ ਦਾ ਇਲਾਜ ਦੱਸਿਆ ਗਿਆ। ਨਾਮ ਜਪਣ ਦੇ ਮਹੱਤਵ ਵਿਚ ਸ਼ਾਮਲ ਹਨ: ਮੌਤ ਦੇ ਸਹਿਮ ਦਾ ਖ਼ਾਤਮਾ, ਅਕਾਲ ਪੁਰਖ ਦੇ ਗੁਣਾਂ ਦੀ ਉਸਤਤ, ਆਤਮਿਕ ਵਿਕਾਸ, ਜੀਵਨ ਮਨੋਰਥ ਦੀ ਪੂਰਤੀ, ਗੁਰਮੁਖ ਪਦ ਦੀ ਪ੍ਰਾਪਤੀ, ਆਤਮਿਕ ਸ਼ਕਤੀ ਦੀ ਪ੍ਰਾਪਤੀ, ਸ਼੍ਰੋਮਣੀ ਅਵਸਥਾ ਦੀ ਕਾਇਮੀ ਆਦਿ। ਮਨੁੱਖ ਆਪਣੇ ਕੀਮਤੀ ਸਵਾਸਾਂ ਨੂੰ ਖਾਣ-ਪੀਣ ਤੇ ਇੰਦਰੀ ਰਸਾਂ ਨੂੰ ਚੱਖਣ ਵਿਚ ਖਰਚ ਕਰ ਲੈਂਦਾ ਹੈ ਅਤੇ ਪਾਪਾਂ ਦਾ ਕਰਜਾ ਆਪਣੇ ਉੱਪਰ ਚੜ੍ਹਾ ਲੈਂਦਾ ਹੈ।

ਗੁਰੂ ਨਾਨਕ ਸਾਹਿਬ ਅਨੁਸਾਰ ਸ਼ਬਦ ਤੇ ਨਾਮ ਵਿਚ ਕੋਈ ਅੰਤਰ ਨਹੀਂ ਹੈ। ਸ਼ਬਦ ਗੁਰੂ ਹੈ, ਗੁਰੂ ਪਰਮੇਸ਼ਵਰ ਦਾ ਹੁਕਮ ਪ੍ਰਗਟ ਕਰਦਾ ਹੈ। ਸ਼ਬਦ ਨੂੰ ਸਤ ਕਰ ਕੇ ਮੰਨਿਆ ਗਿਆ ਹੈ। ਇਸ ਪ੍ਰਕਾਰ ਸੱਚਾਈ ਸ਼ਬਦ ਦੀ ਇਕ ਮੂਰਤ ਹੈ। ਗੁਰੂ ਨਾਨਕ ਸਾਹਿਬ ਅਨੁਸਾਰ ਸ਼ਬਦ ਮੁਕਤੀ ਦਾ ਇਕ ਜ਼ਰੂਰੀ ਸਾਧਨ ਹੈ। ਸ਼ਬਦ ਅਕਾਲ ਪੁਰਖ ਦੀ ਮਿਹਰ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦਾ।

ਕਈ ਵਿਅਕਤੀ ਬਾਣੀ ਅਤੇ ਸ਼ਬਦ ਨੂੰ ਇੱਕੋ ਗੱਲ ਨਹੀਂ ਸਮਝਦੇ ਜਦੋਂ ਕਿ ਬਾਣੀ ਵਿਚ ਗੁਰੂ ਦਾ ਉਪਦੇਸ਼ ਹੈ। ਹੇਠ ਲਿਖੀਆਂ ਤੁਕਾਂ ਵਿਚ ਬਾਣੀ ਅਤੇ ਸ਼ਬਦ ਨੂੰ ਇੱਕੋ ਅਰਥ ਵਿਚ ਲਿਆ ਗਿਆ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ (ਪੰਨਾ ੯੮੨)*

ਗੁਰਮਤਿ ਅਨੁਸਾਰ ਪ੍ਰਾਣੀ ਦੀ ਆਯੂ ਨਾਮ-ਸਿਮਰਨ ਦੇ ਸੰਬੰਧ ਵਿਚ ਕੋਈ ਮਹੱਤਵ ਨਹੀਂ ਰੱਖਦੀ। ਅਕਾਲ ਪੁਰਖ ਉਸ ਦਾ ਸਹਾਈ ਹੁੰਦਾ ਹੈ ਜੋ ਉਸ ਦੇ ਨਾਮ ਨੂੰ ਹਿਰਦੇ ਵਿਚ ਵਸਾਉਂਦਾ ਹੈ। ਜੀਵ-ਪ੍ਰਾਣੀ ਦਾ ਅਕਾਲ ਪੁਰਖ ਵਿਚ ਲੀਨ ਹੋਣਾ ਉਸ ਦੇ ਆਪਣੇ ਜਤਨਾਂ ਦੁਆਰਾ ਨਹੀਂ ਸਗੋਂ ਪ੍ਰਭੂ-ਕਿਰਪਾ ਨਾਲ ਅਮਲ ਵਿਚ ਆਉਂਦਾ ਹੈ। ਪ੍ਰਭੂ ਪਿਆਰ, ਸ਼ਰਧਾ, ਭਗਤੀ, ਸਿਦਕ ਤੇ ਪ੍ਰੇਮ ਆਦਿ ਸਭ ਵਡਿਆਈਆਂ ਉਸ ਸਾਹਿਬ ਦੇ ਹੱਥ ਵਿਚ ਹਨ ਅਤੇ ਉਹ ਜਿਸ ਉੱਤੇ ਚਾਹੇ ਇਨ੍ਹਾਂ ਦੀ ਬਖਸ਼ਿਸ਼ ਕਰਦਾ ਹੈ। ਗੁਰਬਾਣੀ ਵਿਚ ਫ਼ਰਮਾਨ ਹੈ:

*ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥*
*ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥*
*ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ (ਪੰਨਾ ੧੩੭੮)*

ਗੁਰਬਾਣੀ ਦੀ ਵਿੱਦਿਆ ਸੰਸਾਰੀ ਜੀਵ ਦੀ ਸੋਧ ਉੱਤੇ ਜ਼ਿਆਦਾ ਜ਼ੋਰ ਦਿੰਦੀ ਹੈ ਕਿਉਂਕਿ ਸੁਧਾਰ ਸੋਧ ਜਾਂ ਪੁਨਰ-ਨਿਰਮਾਣ ਹੀ ਇਕ ਅਨੁਕੂਲ ਸਮਾਜ ਬਣਾ ਸਕਦਾ ਹੈ। ਲੋੜ ਹੈ ਕਿ ਪ੍ਰਾਣੀ ਵਿਚ ਸਤ-ਸੰਤੋਖ, ਧੀਰਜ, ਨਿਮਰਤਾ ਆਦਿ ਦੈਵੀ ਗੁਣਾਂ ਨੂੰ ਪੈਦਾ ਕੀਤਾ ਜਾਵੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਵਿਚ ਮਾਨਵਤਾ ਦਾ ਸੰਦੇਸ਼ ਥਾਂ-ਥਾਂ ਉੱਤੇ ਮਿਲਦਾ ਹੈ ਅਤੇ ਸੇਧ ਪ੍ਰਾਪਤ ਹੁੰਦੀ ਹੈ ਕਿ ਮਨੁੱਖੀ ਜੀਵਨ ਨੂੰ ਕਿਹੜੀਆਂ ਲੀਹਾਂ ਉੱਤੇ ਚਲਾਇਆ ਜਾਵੇ। ਗੁਰੂ ਸਾਹਿਬ ਨੇ ਸੰਨਿਆਸ ਦੀ ਪ੍ਰਥਾ ਦੇ ਪ੍ਰਤੀਕਰਮ ਵਜੋਂ ਆਪ ਗ੍ਰਿਹਸਤ ਧਰਮ ਧਾਰਨ ਕੀਤਾ ਅਤੇ ਉਪਦੇਸ਼ ਦਿੱਤਾ ਕਿ 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ' ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸਮੂਹ ਗੁਰੂ ਸਾਹਿਬਾਨ ਨੇ ਹਠ ਯੋਗ ਜਾਂ ਪ੍ਰਭੂ ਭਗਤੀ ਵਿਚ ਸਰੀਰ ਨੂੰ ਕਸ਼ਟ ਦੇਣ ਦੇ ਸਿਧਾਂਤ ਨੂੰ ਨਿੰਦਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ਰਮਾਨ ਹੈ:

*ਵਰਮੀ ਮਾਰੀ ਸਾਪੁ ਨ ਮੂਆ॥ (ਪੰਨਾ ੧੩੪੮)*

ਸੱਪ ਦੀ ਖੁੱਡ ਉੱਤੇ ਲਾਠੀਆਂ ਮਾਰਨ ਨਾਲ ਸੱਪ ਨਹੀਂ ਮਰਦਾ। ਜੀਵ ਵਿਅਕਤੀ ਦਾ ਸਰੀਰ ਨੂੰ ਕਸ਼ਟ ਦੇਣਾ ਵਿਅਰਥ ਹੈ। ਲੋੜ ਹੈ ਅੰਤਹਕਰਨ ਵਿਚ ਝਾਤ ਮਾਰਨ ਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਅਰਬੀ ਮੂਲ ਦੇ ਸ਼ਬਦ 'ਕੁਦਰਤ' ਦੀ ਵਰਤੋਂ ਕੀਤੀ ਗਈ ਹੈ ਅਤੇ ਜੀਵ ਦਾ ਅਕਾਲ ਪੁਰਖ ਨਾਲ ਸੰਬੰਧ ਜੋੜਨ ਲਈ ਕੁਦਰਤ

ਨੂੰ ਵੀ ਇਕ ਮਾਧਿਅਮ ਪ੍ਰਗਟ ਕੀਤਾ ਗਿਆ ਹੈ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥* *(ਪੰਨਾ ੪੬੪)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮਨੁੱਖਤਾ ਨਾਲ ਸੰਬੰਧਿਤ ਭਿੰਨ-ਭਿੰਨ ਵਿਸ਼ੇ ਛੋਹੇ ਗਏ ਹਨ ਜਿਨ੍ਹਾਂ ਵਿਚ ਸੰਸਾਰ ਵਿਚ ਜੀਵ ਦੇ ਵਿਚਰਨ ਸੰਬੰਧੀ ਸੇਧ ਪ੍ਰਾਪਤ ਹੁੰਦੀ ਹੈ। ਆਪਣੇ ਮਨ ਨੂੰ ਜਿੱਤਣ ਵਾਲਾ ਸਾਧਕ ਸੰਸਾਰ ਨੂੰ ਜਿੱਤ ਲੈਂਦਾ ਹੈ—ਮਨਿ ਜੀਤੈ ਜਗੁ ਜੀਤੁ (ਜਪੁ) ਏਕੰਕਾਰ ਦੀ ਪ੍ਰਸੰਸਾ ਸਮੁੱਚੀ ਬਾਣੀ ਵਿਚ ਦਰਸਾਈ ਗਈ ਹੈ। ਗਿਆਨੀ ਨੂੰ ਚੇਤਨ ਕਿਹਾ ਗਿਆ ਹੈ ਅਤੇ ਅਗਿਆਨੀ ਨੂੰ ਅੰਨ੍ਹਾ ਦੱਸਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ਰਮਾਨ ਹੈ— 'ਸੋ ਗਿਆਨੀ ਦਰਗਹ ਪਰਵਾਣੁ'। 'ਏਕ ਸ਼ਬਦ' ਨੂੰ ਪਰਮਾਤਮਾ ਦੇ ਅਰਥਾਂ ਵਿਚ ਵਰਤਿਆ ਗਿਆ ਹੈ ਜਿਸ ਨਾਲ ਜਨਮ-ਮਰਨ ਸੰਵਰ ਜਾਂਦਾ ਹੈ।

ਉਹ ਸਾਧਕ ਜੋ ਸੰਤੋਖ ਭਰਪੂਰ ਹੈ ਕੇਵਲ ਉਹ ਹੀ ਖਿਮਾ ਕਰ ਸਕਦਾ ਹੈ। ਸੱਚੇ ਗੁਰੂ ਦੀ ਸਹਾਇਤਾ ਬਿਨਾਂ ਖਿਮਾ ਅਤੇ ਸੰਤੋਖ ਦੇ ਗੁਣ ਪ੍ਰਾਪਤ ਨਹੀਂ ਹੋ ਸਕਦੇ— 'ਖਿਮਾ ਗਹੀ ਬ੍ਰਤੁ ਸੀਲ ਸੰਤੋਖੰ। ਰੋਗੁ ਨ ਬਿਆਪੈ ਨ ਜਮ ਦੋਖੰ॥' ਪ੍ਰੇਮ ਰੱਬੀ ਦਾਤ ਹੈ ਜਿਸ ਸਦਕਾ ਸਾਧਕ ਆਪਾ ਤਿਆਗ ਕਰਨ ਲਈ ਤਿਆਰ ਰਹਿੰਦਾ ਹੈ। ਜਿੱਥੇ ਮੋਹ ਰੋਗ ਬਣ ਜਾਂਦਾ ਹੈ ਉੱਥੇ ਪ੍ਰੇਮ ਦਾਰੂ ਬਣ ਕੇ ਸਹਾਈ ਹੁੰਦਾ ਹੈ। ਇਸ ਰਾਹੀਂ ਅਕਾਲ ਪੁਰਖ ਨਾਲ ਮਿਲਾਪ ਹੁੰਦਾ ਹੈ। ਗੁਰੂ ਨਾਨਕ ਸਾਹਿਬ ਲਈ ਉਦਾਸੀ ਦਾ ਸੰਕਲਪ ਇਹ ਹੈ ਕਿ ਆਪਣੇ ਗ੍ਰਿਹ ਵਿਖੇ ਹੀ ਉਦਾਸੀਨ ਰਿਹਾ ਜਾਵੇ ਜਿਵੇਂ ਕਮਲ ਫੁੱਲ ਪਾਣੀ ਵਿਚ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਜੀ ਨੇ ਬਾਣੀ ਵਿਚ ਸੇਵਾ ਨੂੰ ਬਹੁਤ ਮਹੱਤਵ ਦਿੱਤਾ ਹੈ— 'ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ॥' ਇਸੇ ਪ੍ਰਕਾਰ ਜੀਵ-ਆਤਮਾ ਦੀ ਕਰਨੀ ਉੱਤੇ ਜ਼ੋਰ ਦਿੱਤਾ ਗਿਆ ਹੈ—'ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥' ਗੁਰੂ ਨਾਨਕ ਸਾਹਿਬ ਜੀ ਦੇ ਜਪੁਜੀ ਵਿਚ ਫ਼ਰਮਾਨ ਹਨ— 'ਆਪੇ ਬੀਜਿ ਆਪੇ ਹੀ ਖਾਹੁ॥' ਗੁਰੂ ਨਾਨਕ ਸਾਹਿਬ ਦੇ ਸੰਕਲਪ ਵਿਚ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ ਬਹੁਤ ਭਾਰੀ ਮਹੱਤਵ ਰੱਖਦੇ ਹਨ। 'ਸਾਰੰਗ ਕੀ ਵਾਰ' ਵਿਚ ਆਪ ਦਾ ਫ਼ਰਮਾਨ ਹੈ— 'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥'

ਗੁਰੂ ਨਾਨਕ ਸਾਹਿਬ ਜੀ ਨੇ ਬਾਣੀ ਵਿਚ ਇਸਤਰੀ ਨੂੰ ਬਹੁਤ ਸਤਿਕਾਰ ਅਤੇ ਮਾਣ ਦਿੱਤਾ ਹੈ। ਇਸਤਰੀ ਤੋਂ ਮਨੁੱਖ ਜਨਮ ਲੈਂਦਾ ਹੈ। ਉਹ ਆਪਣੀ ਕੁੱਖੋਂ ਰਾਜੇ ਮਹਾਰਾਜਿਆਂ ਨੂੰ ਜਨਮ ਦਿੰਦੀ ਹੈ। ਇਸ ਲਈ ਗੁਰੂ ਨਾਨਕ ਸਾਹਿਬ ਨੇ ਬਾਣੀ ਅੰਦਰ ਫ਼ਰਮਾਇਆ ਹੈ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥* *(ਪੰਨਾ ੪੭੩)*

ਗੁਰੂ ਨਾਨਕ ਸਾਹਿਬ ਅਨੁਸਾਰ ਮਨੁੱਖ ਪਰਮਾਤਮਾ ਦੀ ਸਾਜੀ ਹੋਈ ਕਾਇਨਾਤ ਵਿੱਚੋਂ ਸਭ ਜੀਵਾਂ ਵਿੱਚੋਂ ਉੱਤਮ ਹੈ। ਇਸ ਲਈ ਜੇ ਉਹ ਮਾਇਆ ਵੱਸ ਹੋ ਕੇ ਆਪਣੇ ਮਨ ਨੂੰ ਚਲਾਉਂਦਾ ਹੈ ਤਾਂ ਉਹ ਪਸ਼ੂ ਬਿਰਤੀ ਵਾਲਾ ਹੋ ਜਾਂਦਾ ਹੈ।ਪਰੰਤੂ ਜੋ ਮਨੁੱਖ ਆਪਣੀਆਂ ਇੰਦਰੀਆਂ ਨੂੰ ਕਾਬੂ ਕਰ ਲੈਂਦਾ ਹੈ ਅਤੇ ਪਰਮਾਤਮਾ ਦੀ ਬਖਸ਼ੀ ਹੋਈ ਮਿਹਰ ਅਨੁਸਾਰ ਚੱਲਦਾ ਹੈ ਤਾਂ ਉਹ ਗੁਰਮੁਖ ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਮਨ ਦੀ ਚੰਚਲਤਾ ਨੂੰ ਸਵੀਕਾਰ ਕਰਦਿਆਂ ਹੋਇਆਂ ਅਨੁਭਵ ਕੀਤਾ ਕਿ ਜਦ ਤਕ ਮਨ ਉੱਤੇ ਜਿੱਤ ਪ੍ਰਾਪਤ ਨਹੀਂ ਕੀਤੀ ਜਾਂਦੀ ਤਦ ਤਕ ਆਤਮਾ ਦੀ ਤ੍ਰਿਪਤੀ ਨਹੀਂ ਹੋ ਸਕਦੀ। ਇਸ ਲਈ ਸਮੁੱਚੇ ਸੰਸਾਰ ਨੂੰ ਜਿੱਤਣ ਦਾ ਢੰਗ ਮਨ ਉੱਤੇ ਜਿੱਤ ਪ੍ਰਾਪਤ ਕਰਨਾ ਹੈ— 'ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥' ਸ੍ਰੀ ਗੁਰੂ ਨਾਨਕ ਸਾਹਿਬ ਅਨੁਸਾਰ ਹਉਮੈ ਦਾ ਤਿਆਗ ਹੀ ਅਸਲ ਸੰਨਿਆਸ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਅਵਸਥਾ ਨੂੰ ਗਰਭ ਅਵਸਥਾ, ਬਾਲ ਅਵਸਥਾ, ਜੋਬਨ ਅਵਸਥਾ, ਬਿਰਧ ਅਵਸਥਾ ਵਿਚ ਵੰਡਿਆ ਹੈ ਅਤੇ ਉਨ੍ਹਾਂ ਦਾ ਫ਼ਰਮਾਨ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਜੀਵ ਸਫਲ ਜੀਵਨ ਬਿਤਾਉਣ ਤੋਂ ਅਸਮਰੱਥ ਹੈ। ਗੁਰਬਾਣੀ ਅਨੁਸਾਰ ਪੰਜਾਂ ਠੱਗਾਂ ਨੇ ਜੀਵ-ਆਤਮਾ ਨੂੰ ਠੱਗ ਲਿਆ ਹੈ ਅਤੇ ਕਿਸੇ ਪ੍ਰਕਾਰ ਦੀ ਲੱਜਾ ਨਹੀਂ ਰਹੀ। ਸੁੰਦਰਤਾ ਤੇ ਕਾਮ ਦੀ ਆਪਸ ਵਿਚ ਮਿੱਤਰਤਾ ਹੈ:

*ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥ ...*
*ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥*
*ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥* *(ਪੰਨਾ ੧੨੮੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਾਰਸ਼ਨਿਕ ਸਿਧਾਂਤਾਂ ਅਨੁਸਾਰ ਜੋ ਵਸਤੂਆਂ ਸਾਡੀ ਦ੍ਰਿਸ਼ਟੀਗੋਚਰ ਹੁੰਦੀਆਂ ਹਨ ਉਹ ਨਾਸ਼ਵਾਨ ਹਨ। ਪਰਮਾਤਮਾ ਵੱਲੋਂ ਸਿਰਜੀਆਂ ਗਈਆਂ ਹੋਣ ਕਾਰਨ ਇਹ ਸੱਚੀਆਂ ਹਨ। ਦੂਜੇ ਸ਼ਬਦਾਂ ਵਿਚ ਸੱਚਾਈ ਸੱਚ ਨਾਲ ਸੰਮਿਲਤ ਹੋ ਜਾਂਦੀ ਹੈ। ਇਸ ਸੰਬੰਧੀ ਕਈ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ

ਹਨ। ਪਾਣੀ ਪਾਣੀ ਵਿਚ ਮਿਲ ਕੇ ਸਮੁੱਚਾ ਪਾਣੀ ਰੂਪ ਹੋ ਜਾਂਦਾ ਹੈ ਅਤੇ ਜੇ ਇਸ ਵਿੱਚੋਂ ਕੁਝ ਪਾਣੀ ਕੱਢ ਵੀ ਲਿਆ ਜਾਵੇ ਪਾਣੀ ਤਾਂ ਵੀ ਪਾਣੀ ਹੀ ਰਹਿੰਦਾ ਹੈ। ਸ੍ਰਿਸ਼ਟੀ ਪਰਮਾਤਮਾ ਦੀ ਸਾਜੀ ਹੋਈ ਹੈ ਪਰੰਤੂ ਨਾਸ਼ਵਾਨ ਹੈ। ਪਰੰਤੂ ਸੱਚ ਵਿਚ ਵੀ ਇਸ ਦਾ ਆਗਾਜ਼ ਹੋਇਆ। ਇਸ ਲਈ ਸੱਚ ਵਿਚ ਸੰਮਲਿਤ ਹੋ ਕੇ ਇਹ ਸੱਚੀ ਹੀ ਹੈ। ਗੁਰੂ ਸਾਹਿਬ ਦਾ ਫ਼ਰਮਾਨ ਹੈ— 'ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ' ਗੁਰੂ ਨਾਨਕ ਸਾਹਿਬ ਜੀ ਬਾਣੀ ਦੀ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਜੀਵ-ਆਤਮਾ ਪਰਮਾਤਮਾ ਦਾ ਅੰਸ਼ ਹੈ। ਇਸੇ ਲਈ ਦੋਹਾਂ ਵਿਚ ਕੋਈ ਭੇਦ ਨਹੀਂ। ਇਸੇ ਲਈ ਮਨੁੱਖ ਦਾ ਮਨੋਰਥ ਪ੍ਰਭੂ ਨਾਲ ਮਿਲ ਕੇ ਇਕ ਹੋਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰੇਮਾ-ਭਗਤੀ ਦਾ ਪ੍ਰਚਾਰ ਕਰਦਿਆਂ ਹੋਇਆਂ ਕੁਝ ਭੈੜੀਆਂ ਰਹੁ-ਰੀਤਾਂ ਨੂੰ ਛੱਡਣ ਲਈ ਪ੍ਰਚਾਰ ਦੌਰੇ ਕੀਤੇ ਜਿਨ੍ਹਾਂ ਨੂੰ ਉਦਾਸੀਆਂ ਕਿਹਾ ਜਾਂਦਾ ਹੈ। ਗੁਰੂ ਦੀ ਸ਼ਰਨ ਅਤੇ ਮਾਨਵਤਾ ਦੀ ਸੇਵਾ ਉੱਤੇ ਜ਼ੋਰ ਦਿੱਤਾ ਗਿਆ ਅਤੇ ਵਹਿਮਾਂ-ਭਰਮਾਂ ਤੇ ਬੁੱਤ ਪ੍ਰਸਤੀ ਦੀ ਨਿਖੇਧੀ ਕੀਤੀ ਗਈ। ਆਪ ਜੀ ਨੇ ਜਿੱਥੇ ਸਮਕਾਲੀ ਸਮਾਜ ਸੁਧਾਰ ਕਰਕੇ ਨਾਮਣਾ ਖੱਟਿਆ ਉੱਥੇ ਜਾਤ-ਪਾਤ ਅਤੇ ਫੋਕੇ ਕਰਮਕਾਂਡਾਂ ਦਾ ਖੰਡਨ ਕੀਤਾ। ਆਪ ਨੇ ਸਮੂਹ ਧਰਮਾਂ ਅਤੇ ਜਾਤਾਂ— ਬ੍ਰਾਹਮਣ, ਖੱਤਰੀ, ਸ਼ੂਦਰ, ਵੈਸ਼ ਆਦਿ ਵਿਚ ਕੋਈ ਅੰਤਰ ਨਾ ਸਮਝਿਆ। ਅਜਿਹੇ ਕਈ ਕਦਮ ਚੁੱਕੇ ਗਏ ਜਿਨ੍ਹਾਂ ਰਾਹੀਂ ਸਮਕਾਲੀ ਸਮਾਜ ਵਿਚ ਕ੍ਰਾਂਤੀ ਆਈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਾਜ ਸੁਧਾਰਕ ਅਤੇ ਕ੍ਰਾਂਤੀਕਾਰੀ ਕਹਿਣਾ ਉੱਚਿਤ ਹੋਵੇਗਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਸਮਕਾਲੀ ਸਮਾਜ ਦੀ ਧਾਰਮਿਕ, ਸਮਾਜਿਕ, ਆਰਥਿਕ ਦਸ਼ਾ ਨੂੰ ਚਿਤਰਿਆ, ਉੱਥੇ ਰਾਜਨੀਤਿਕ ਦ੍ਰਿਸ਼ਟੀਕੋਣ ਤੋਂ ਵੀ ਉਨ੍ਹਾਂ ਦਾ ਨਜ਼ਰੀਆ ਉਚੇਚਾ, ਉੱਤਮ ਤੇ ਹੈਰਾਨੀਪੂਰਵਕ ਸੀ। ਆਪ ਨੇ ਬਾਬਰ ਦੇ ਹਮਲੇ ਦੇ ਅਤਿਆਚਾਰ ਸੰਬੰਧੀ ਪਰਮਾਤਮਾ ਨੂੰ ਉਲਾਂਭਾ ਦਿੱਤਾ ਅਤੇ ਜ਼ੋਰਦਾਰ ਸ਼ਬਦਾਂ ਵਿਚ ਨਿੰਦਿਆ।[੯] ਆਪ ਨੇ ਬਾਬਰ ਦੀ ਫੌਜ ਨੂੰ ਪਾਪ ਕੀ ਜੰਞ ਕਿਹਾ। ਆਪ ਇਸ ਹਮਲੇ ਦੇ ਅੱਖੀਂ ਡਿੱਠੇ ਗਵਾਹ ਸਨ ਇਸ ਲਈ ਆਪ ਦਾ ਅਲੋਚਨਾਤਮਕ ਕਥਨ ਸੀ ਕਿ— 'ਮੁਗਲ ਪਠਾਣਾ ਭਈ ਲੜਾਈ'-'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ'- 'ਰਣ ਮਹਿ ਤੇਗ ਵਗਾਈ'- 'ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ'॥ 'ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ'॥ ਆਪ ਨੇ ਇਸਤਰੀ ਸਮਾਜ ਨੂੰ ਸੁਧਾਰਨ ਦੇ ਵੀ ਅਤਿਅੰਤ ਉਪਰਾਲੇ ਕੀਤੇ।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਮੁੱਚੀ ਬਾਣੀ ਲੋਕ ਲਹਿਰ ਦੇ ਹਿੱਤ ਵਿਚ ਉਚਾਰਨ ਕੀਤੀ ਅਤੇ ਸਿੱਖ ਧਰਮ ਦੇ ਸੰਚਾਲਕ ਤੇ ਮਾਨਵਤਾ ਦੇ ਪੁਜਾਰੀ ਹੋਣ ਦਾ ਸਬੂਤ ਦਿੱਤਾ। ਆਪ ਨੇ ਸਮਕਾਲੀ ਸਮਾਜ ਦੇ ਪੁਰਾਤਨ ਰੋਗਾਂ ਨੂੰ ਜੜ੍ਹ ਤੋਂ ਪੁੱਟਣ ਦੇ ਉਪਰਾਲੇ ਕੀਤੇ ਜੋ ਸਮਾਜ ਨੂੰ ਘੁਣ ਦੀ ਨਿਆਈਂ ਖਾ ਰਹੇ ਸਨ। ਆਪ ਦੇ ਨਿਰਣੇ ਅਟੱਲ ਅਤੇ ਸਥਾਈ ਸਿੱਧ ਹੋਏ ਹਨ। ■

# ਗੁਰੂ ਨਾਨਕ ਸਾਹਿਬ ਤੇ ਮੁਸਲਮਾਨ ਮੁਵੱਰਿਖ਼*

*-ਸ. ਰਣਜੀਤ ਸਿੰਘ ਖੜਗ***

ਸ. ਸਰਦੂਲ ਸਿੰਘ ਕਵੀਸ਼ਰ ਦੱਸਦੇ ਹਨ ਕਿ ਅਣਵੰਡੇ ਪੰਜਾਬ ਵਿਚ ਸੱਯਦ ਹਬੀਬ ਜਪੁਜੀ ਸਾਹਿਬ ਦਾ ਉਰਦੂ ਅਨੁਵਾਦ ਕਰਨ ਸਮੇਂ ਕਈ ਵਾਰ ਸਲਾਹ ਲੈਣ ਲਈ ਮੇਰੇ ਪਾਸ ਆਉਂਦੇ। ਮੈਂ ਉਨ੍ਹਾਂ ਨੂੰ ਅਲਾਮਾ ਡਾਕਟਰ ਸਰ ਮੁਹੰਮਦ ਇਕਬਾਲ ਵੱਲ ਘੱਲ ਦਿੰਦਾ। ਸ਼ਾਇਰੇ ਮਸ਼ਰਕ, ਉਨ੍ਹਾਂ ਨੂੰ ਦੱਸਦੇ ਕਿ ਜਪੁਜੀ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਇਸਲਾਮੀ ਸਿਧਾਂਤਾਂ ਉੱਤੇ ਕੀਤੀਆਂ ਟਿੱਪਣੀਆਂ ਪੜ੍ਹ ਕੇ ਜੋ ਮੁਸਲਮਾਨ ਛਿੱਥੇ ਪੈਂਦੇ ਤੇ ਘਬਰਾ ਉੱਠਦੇ ਹਨ, ਉਹ ਇਸਲਾਮੀ ਤਾਲੀਮ ਦੇ ਗੂੜ੍ਹ ਤੱਤ ਤੋਂ ਨਾਵਾਕਿਫ ਹਨ। ਡਾਕਟਰ ਇਕਬਾਲ ਤਾਂ ਸਗੋਂ ਇਸਲਾਮੀ ਤੇ ਸਿੱਖ ਸਿਧਾਂਤ ਵਿਚ ਅਟੁੱਟ ਸਾਂਝ ਤੱਕਦੇ ਸਨ। ਉਨ੍ਹਾਂ ਦੇ ਇਸ ਮਿਸਰੇ ਉੱਤੇ ਗੁਰੂ ਸਾਹਿਬ ਦੇ ਵਾਕ 'ਪਾਤਾਲਾ ਪਾਤਾਲ ਲਖ ਅਗਾਸਾ ਆਗਾਸ' ਦਾ ਡੂੰਘਾ ਪ੍ਰਭਾਵ ਤੱਕਿਆ ਜਾਂਦਾ ਹੈ।

*ਸਿਤਾਰੋਂ ਸੇ ਆਗੇ*
*ਜਹਾਂ ਔਰ ਭੀ ਹੈ।*

ਤੇ ਇਹ ਕੋਈ ਇਤਫਾਕੀਆ ਗੱਲ ਨਹੀਂ ਕਿ ਸ਼ਾਇਰੇ ਮਸ਼ਰਕ ਨੇ ਆਪਣੀ ਰਚਨਾ ਵਿਚ ਗੁਰੂ ਸਾਹਿਬ ਦਾ ਵਰਣਨ ਕੀਤਾ। ਹਿੰਦੁਸਤਾਨੀ ਬੱਚੋਂ ਕਾ ਕੌਮੀ ਗੀਤ ਲਿਖਦਿਆਂ ਉਨ੍ਹਾਂ ਨੇ ਆਖਿਆ:

*ਚਿਸ਼ਤੀ ਨੇ ਜਿਸ ਜਿਮੀਂ ਪੈ*
*ਪੈਗ਼ਾਮੇ ਹਕ ਸੁਨਾਇਆ*
*ਨਾਨਕ ਨੇ ਜਿਸ ਚਮਨ ਮੇਂ*
*ਵਾਹਦਤ ਕਾ ਗੀਤ ਗਾਇਆ॥*
*ਤਾਤਾਰੀਓਂ ਨੇ ਜਿਸਕੋ*
*ਅਪਨਾ ਵਤਨ ਬਨਾਇਆ।*
*ਜਿਸਨੇ ਹਿਜਾਜ਼ੀਓਂ ਸੇ*
*ਦਸਤੇ ਅਰਬ ਛੁੜਾਇਆ*
*ਮੇਰਾ ਵਤਨ ਵੁਹੀ ਹੈ*
*ਮੇਰਾ ਵਤਨ ਵੁਹੀ ਹੈ॥*

ਇਸੇ ਤਰ੍ਹਾਂ 'ਬਾਂਗਿ ਦਰਾ' ਵਿਚ ਉਨ੍ਹਾਂ ਇਕ ਪੂਰੀ ਨਜ਼ਮ ਲਿਖ ਕੇ ਮਹਾਨ ਗੁਰੂ

---

** ਇਤਿਹਾਸ ਦੇ ਲਿਖਾਰੀ।*

*** ੧੧੬੭, ਵਾਰਡ ਨੰ: ੫, ਆਦਮਪੁਰ ਦੋਆਬਾ, ਜ਼ਿਲ੍ਹਾ ਜਲੰਧਰ-੧੪੪੧੦੨.ਮੋ:੯੮੭੨੮-੧੩੧੨੮*

ਨੂੰ ਖਿਰਾਜੇ-ਅਕੀਦਤ ਪੇਸ਼ ਕੀਤਾ ਹੈ।

*ਕੌਮ ਨੇ ਪੈਗਾਮੇ ਗੌਤਮ ਕੀ*
*ਜ਼ਰਾ ਪਰਵਾਹ ਨਾ ਕੀ*
*ਕਦਰ ਪਹਿਚਾਨੀ ਨਾ ਅਪਨੇ*
*ਗੌਹਰੇ ਯਕ ਦਾਨਾ ਕੀ*
*ਆਹ ! ਬਦਕਿਸਮਤ ਰਹੇ*
*ਆਵਾਜ਼ੇ ਹਕ ਸੇ ਬੇਖਬਰ*
*ਗਾਫਿਲ ਅਪਨੇ ਫਲ ਕੀ*
*ਸ਼ੀਰਨੀ ਸੇ ਹੋਤਾ ਹੈ ਸ਼ਜਰ*
*ਆਸ਼ਕਾਰ ਉਸ ਨੇ ਕੀਆ*
*ਜੋ ਜ਼ਿੰਦਗੀ ਕਾ ਰਾਜ਼ ਥਾ*
*ਹਿੰਦ ਕੋ ਲੇਕਿਨ ਖਿਆਲੀ*
*ਫਲਸਫੇ ਪਰ ਨਾਜ਼ ਥਾ*
*ਸ਼ਮਾ-ਏ ਹਕ ਸੇ ਜੋ ਮੁਨੱਵਰ ਹੋ*
*ਯਿਹ ਵੁਹ ਮਹਿਫਲ ਨ ਥੀ*
*ਬਾਰਸ਼ੇ ਰਹਿਮਤ ਹੁਈ*
*ਮਗ਼ਰ ਜ਼ਿਮੀਂ ਕਾਬਲ ਨ ਥੀ*
*ਆਹ ! ਸ਼ੂਦਰ ਕੇ ਲੀਏ*
*ਹਿੰਦੁਸਤਾਨ ਗਮ ਖਾਨਾ ਥਾ*
*ਦਰਦੇ-ਇਨਸਾਨੀ ਸੇ ਬਸਤੀ ਕਾ*
*ਘਰ ਬੇਗਾਨਾ ਥਾ*
*ਬ੍ਰਾਹਮਣ ਸਰਸ਼ਾਹ ਹੈ*
*ਅਬ ਤਕ ਮਏ ਪਿੰਦਾਰ ਮੇਂ*
*ਸ਼ਮਾ-ਏ ਗੌਤਮ ਜਲ ਰਹੀ ਹੈ*
*ਮਹਿਫ਼ਲੇ-ਅਗਿਆਰ ਮੇਂ*
*ਬੁਤ ਕਦਾ ਫਿਰ ਬਾਦ ਮੁਦਤ*
*ਕੇ ਮਗਰ ਰੌਸ਼ਨ ਹੂਆ*
*ਨੂਰੇ ਇਬਰਾਹੀਮ ਸੇ*
*ਆਜ਼ਰ ਕਾ ਘਰ ਰੌਸ਼ਨ ਹੂਆ*
*ਫਿਰ ਉਠੀ ਆਖਿਰ ਸਦਾ*
*ਤੌਹੀਦ ਕੀ ਪੰਜਾਬ ਸੇ*

*ਹਿੰਦ ਕੋ ਇਕ ਮਰਦੇ-ਕਾਮਲ*

*ਨੇ ਜਗਾਇਆ ਖ਼ਾਬ ਸੇ*

ਵਾਕਈ ਗੁਰੂ ਨਾਨਕ ਸਾਹਿਬ ਨੇ ਅੰਧੀ ਤੇ ਗਿਆਨ ਵਿਹੂਣੀ ਰਈਅਤ ਨੂੰ ਭਾਹਿ ਭਰੇ ਮੁਰਦਾਰੁ ਦੇ ਗਰਤਘੋਰ 'ਚੋਂ ਕੱਢ ਕੇ ਇਨਸਾਨੀਅਤ ਦੀ ਸ਼ਾਹਰਾਹ ਉੱਤੇ ਤੋਰਿਆ ਜਿਸ ਦੀ ਮੰਜ਼ਿਲ 'ਤੇ ਪੁੱਜ ਕੇ ਇਨਸਾਨ ਪੂਰਨ ਮਨੁੱਖ ਜਾਂ ਸਚਿਆਰਾ ਬਣਦਾ ਹੈ।

ਆਪਣੀ ਮਹਾਨ ਦੇਣ ਦੀ ਵੰਡ ਸਮੇਂ ਆਪ ਨੇ ਹਿੰਦੂਆਂ ਤੇ ਮੁਸਲਮਾਨ ਦੋਹਾਂ ਨੂੰ ਨਿਵਾਜਿਆ। ਉਨ੍ਹਾਂ ਨੇ ਦੋਹਾਂ ਧਰਮਾਂ ਦੇ ਮੰਨਣ ਵਾਲਿਆਂ ਨੂੰ ਉਨ੍ਹਾਂ ਦੀ ਮੌਜੂਦਾ ਹਾਲਤ ਤੱਕ ਕੇ ਆਖਿਆ ਸੀ ਕਿ ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ। ਇਸ ਦਾ ਜਿੱਥੇ ਇਹ ਅਰਥ ਸੀ ਕਿ ਰੱਬ ਦੀਆਂ ਨਜ਼ਰਾਂ ਵਿਚ ਦੋਨੋਂ ਬਰਾਬਰ ਇਨਸਾਨ ਹਨ, ਉੱਥੇ ਇਹ ਵੀ ਸੀ ਕਿ ਦੋਨੋਂ ਆਪਣੇ ਰਾਹ ਤੋਂ ਭਟਕ ਗਏ ਹਨ:

*ਮਾਣਸ ਖਾਣੇ ਕਰਹਿ ਨਿਵਾਜ॥*

*ਛੁਰੀ ਵਗਾਇਨਿ ਤਿਨ ਗਲਿ ਤਾਗ॥* *(ਪੰਨਾ ੪੭੧)*

ਉਨ੍ਹਾਂ ਨੇ ਫ਼ਰਮਾਇਆ ਕਿ ਮੁਸਲਮਾਨੀ ਬਹੁਤ ਮੁਸ਼ਕਲ ਹੈ ਤੇ ਕੋਈ ਵਿਰਲਾ ਹੀ ਮੁਸਲਮਾਨ—ਸੱਚਾ ਮੁਸਲਮਾਨ ਬਣ ਸਕਦਾ ਹੈ।

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*

*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*

*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*

*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥* *(ਪੰਨਾ ੧੪੧)*

ਇਸਲਾਮੀ ਸ਼ਰੀਅਤ ਦਾ ਤੱਤ ਉਨ੍ਹਾਂ ਨੇ ਇਉਂ ਕੱਢਿਆ :

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*

*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*

*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*

*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥* *(ਪੰਨਾ ੧੪੦)*

ਉਨ੍ਹਾਂ ਨੇ ਪੰਜ ਨਿਮਾਜਾਂ-ਫਜ਼ਰ (ਅੰਮ੍ਰਿਤ ਵੇਲੇ) ਜ਼ੁਹਰ (ਢਲੇ ਵੇਲੇ) ਇਸਰ (ਤੀਜੇ ਪਹਿਰ) ਮਗਰਬ (ਸ਼ਾਮ) ਅਤੇ ਇਸ਼ਾ (ਸੌਣ ਵੇਲੇ) ਦੀ ਅਸਲੀਅਤ ਇਉਂ ਬਿਆਨ ਕੀਤੀ।

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*

*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*

*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥* *(ਪੰਨਾ ੧੪੧)*

ਪਰ ਸਿਜਦੇ ਵਿਚ ਸਿਦਕ ਦੀ ਲੋੜ ਮੁੱਢਲੀ ਸ਼ਰਤ ਹੈ ਤੇ ਰੱਬ ਦੀ ਹੋਂਦ ਇਕ

ਪਾਸੇ ਸੀਮਤ ਹੋਣ ਦੀ ਥਾਂ ਹਰ ਪਾਸੇ ਅਨੁਭਵ ਕਰਨਾ, ਗੁਰੂ ਨਾਨਕ ਸਾਹਿਬ ਅਨੁਸਾਰ ਮੁਸਲਮਾਨੀ ਧਾਰਨਾ ਹੈ:

*ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥*
*ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥* *(ਪੰਨਾ ੮੪)*

ਉਨ੍ਹਾਂ ਇਸ ਗੱਲ ਦੀ ਚਿਤਾਵਨੀ ਵੀ ਕਰਵਾਈ ਕਿ ਹਰਾਮ ਗੋਸ਼ਤ ਵਿਚ ਮਸਾਲੇ ਪਾਉਣ ਨਾਲ ਉਹ ਹਲਾਲ ਨਹੀਂ ਬਣ ਸਕਦਾ:

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥* *(ਪੰਨਾ ੧੪੧)*

ਇਉਂ ਉਨ੍ਹਾਂ ਨੇ ਇਸਲਾਮੀ ਸਿਧਾਂਤਾਂ ਦੀ ਅਸਲੀਅਤ ਦਰਸਾ ਕੇ ਅੰਧ-ਵਿਸ਼ਵਾਸੀ ਤੇ ਕੱਟੜ ਮੁਸਲਮਾਨਾਂ ਨੂੰ 'ਮੋਮਦਿਲ' ਹੋਣ ਦੇ ਰਾਹ ਪਾਇਆ। ਵਲੀ ਕੰਧਾਰੀ, ਪੀਰ ਦਸਤਗੀਰ ਬਗਦਾਦੀ, ਬਹਿਲੋਲ ਦਾਨਾ, ਜੀਵਨ ਮਜੌਰ, ਪੀਰ ਰੁਕਨਦੀਨ, ਮੀਆਂ ਮਿਠਾ ਆਦਿ ਨੂੰ ਫ਼ਕੀਰ ਤੇ ਦਰਵੇਸ਼ੀ ਦੀ ਮੰਜ਼ਿਲ 'ਤੇ ਪੁਚਾਇਆ। ਪੀਰ ਬਹਾਵਲਦੀਨ ਮੁਲਤਾਨੀ ਤਾਂ ਆਪ ਦੇ ਇਤਨੇ ਗਰਵੀਦਾ ਹੋਏ ਕਿ ਨਮਾਜ਼ ਕਰਤਾਰਪੁਰ ਵਲ ਰੁਖ਼ ਕਰ ਕੇ ਪੜ੍ਹਦੇ। ਜਦ ਆਪ ਦਾ ਆਖਰੀ ਦਿਨ ਨੇੜੇ ਆਇਆ ਤਾਂ ਆਪ ਨੇ ਗੁਰੂ ਸਾਹਿਬ ਨੂੰ ਖ਼ਤ ਲਿਖਿਆ ਕਿ ਮੇਰਾ ਅੰਤ ਸਮਾਂ ਨੇੜੇ ਹੈ। ਪਰ ਆਪ ਦੀ ਨੇੜਤਾ ਦੀ ਅਣਹੋਂਦ ਕਾਰਨ ਉਸ ਰਾਹ 'ਚੋਂ ਭੈ ਆਉਂਦਾ ਹੈ। ਮੇਰੀ ਸਫਾਇਤ ਦਾ ਕੋਈ ਉਪਾਓ ਕਰੋ। ਹਜ਼ੂਰ ਨੇ ਉੱਤਰ ਦਿੱਤਾ, "ਪੀਰ ਜੀ, ਤੁਹਾਡੇ ਕੌਲ ਫੇਅਲ ਜੇ ਨੇਕ ਹਨ ਤਾਂ ਡਰਨ ਦੀ ਲੋੜ ਨਹੀਂ।" ਇਸੇ ਲਈ ਮਿਰਜ਼ਾ ਗੁਲਾਮ ਅਹਿਮਦ ਕਾਦਿਆਨੀ ਲਿਖਦੇ ਹਨ:

*ਬੂਦ ਨਾਨਕ ਆਰਫੋ ਮਰਦੇ ਖ਼ੁਦਾ*
*ਗਜ਼ਹਾਏ ਮਾਰਫਤ ਰਹ ਕੁਸ਼ਾ* *(ਸਤਿਬਚਨ, ਸਫ਼ਾ ੩)*

ਮੈਂ ਸਿੱਖ ਸਾਹਿਬੋਂ ਸੇ ਇਸ ਬਾਤ ਮੇਂ ਇਤਫਾਕ ਰਖਤਾ ਹੂੰ ਕਿ ਬਾਬਾ ਨਾਨਕ ਸਾਹਿਬ ਦਰ ਹਕੀਕਤ ਖੁਦਾ ਤਾਅਲਾ ਕੇ ਮਕਬੂਲ ਬੰਦੋਂ ਮੇਂ ਸੇ ਥੇ, ਔਰ ਉਨ ਲੋਗੋਂ ਮੇਂ ਸੇ ਥੇ, ਜਿਨ ਪਰ ਇਲਾਹੀ ਬਰਕਤੇਂ ਨਾਜ਼ਲ ਹੋਤੀ ਹੈਂ ਔਰ ਖੁਦਾ ਤਾਅਲਾ ਕੇ ਹਾਥ ਸੇ ਸਾਫ ਕੀਏ ਜਾਤੇ ਹੈਂ। ਮੈਂ ਉਨ ਲੋਗੋਂ ਕੋ ਸਰੀਰ ਔਰ ਕਮੀਨਾ ਤਬਾਅ ਸਮਝਤਾ ਹੂੰ ਜੋ ਐਸੇ ਬਾਬਰ ਕਾਤ ਲੋਗੋਂ ਕੋਂ ਤੌਹੀਨ ਔਰ ਨਾਪਾਕੀ ਕੇ ਲਫਜ਼ ਸੇ ਯਾਦ ਕਰੇਂ।
(ਤਬਲੀਗੇ ਰਸਾਲਤ ਜਿਲਦ ੪)

ਇਸ ਸਚਾਈ ਦੀ ਗਵਾਹੀ ਦਿੰਦੇ 'ਤਾਰੀਖੇ ਪੰਜਾਬ ਵਾ ਤੁਹਫਾ ਤੁਲ ਅਹਿਬਾਬ' ਦੇ ਕਰਤਾ ਅਬਦੁਲ ਕਰੀ ਕਰੀਮ ਲਿਖਦੇ ਹਨ—

'ਦਰ ਅਹਿਦੇ ਬਾਬਰ ਬਾਦਸ਼ਾਹ ਫ਼ਕੀਰੇ ਮਸ਼ਹੂਰ-ਬ-ਨਾਨਕ ਸ਼ਾਹ ਦਰ ਮੁਲਕੇ ਪੰਜਾਬ ਪੈਦਾਸ਼ੁਦ, ਚੂੰਕਿ ਤਾਰਿਕੁ ਦੁਨੀਆਂ ਵਾ ਮਰਦੇ ਆਰਿਫਬੂਦ, ਵਾ ਹਰ ਮਜ਼ਬ ਤਅੱਸੁਬ ਨਦਾਸ਼ਤ ਖਲਕੇ ਅੰਬਹੋ ਮੁਅਤਕ—ਦੇ ਉਗਸ਼ਤਾ। ਬਾਅਜੇ ਮੁਰੀਦਾ ਵਾ

ਬਾਅਜੇ ਚੇਲਾਇਹਊ ਸ਼ੁੰਦਦ ਲਿਹਾਜ਼ਾ ਅਜ਼ ਹਿੰਦੂ ਵਾ ਮੁਸਲਮਾਨ ਹਰ ਦੋ ਮੁਅਤਕਦੇ ਊ ਬੂਦੰਦ।... ਨਿਜ਼ਦੇ ਨਾਨਕ ਸ਼ਾਹ ਹਿੰਦੂ ਵਾ ਮੁਸਲਮਾਨ ਬਰਾਬਰ ਬੂਹੰਦ ਯਕੇਗ ਬਦੀਗਰੇ ਤਰਜੀਹ ਨਮੀਦਾਦ' ਅਰਥਾਤ ਬਾਬਰ ਦੇ ਸਮੇਂ ਪ੍ਰਸਿੱਧ ਫਕੀਰ ਨਾਨਕ ਸ਼ਾਹ ਪੈਦਾ ਹੋਏ। ਚੂੰ ਕਿ ਉਹ ਨਿਰਲੇਪ ਅਤੇ ਈਸ਼ਵਰ ਭਗਤ ਸਨ ਅਤੇ ਧਰਮਾਂਧਤਾਂ ਤੋਂ ਬਰੀ ਸਨ ਅਣਗਿਣਤ ਲੋਕ ਉਨ੍ਹਾਂ ਉੱਤੇ ਈਮਾਨ ਲਿਆਏ। ਕਈ (ਮੁਸਲਮਾਨ) ਉਨ੍ਹਾਂ ਦੇ ਮੁਰੀਦ ਅਤੇ ਹਿੰਦੂ ਉਨ੍ਹਾਂ ਦੇ ਚੇਲੇ ਬਣੇ। ਉਨ੍ਹਾਂ ਦੀ ਨਜ਼ਰ ਵਿਚ ਦੋਨੋਂ ਬਰਾਬਰ ਸਨ, ਕਿਸੇ ਨੂੰ ਦੂਜੇ ਉੱਤੇ ਮਹੱਤਤਾ ਨਹੀਂ ਸੀ ਦਿੰਦੇ।

ਬੂਟੇ ਸ਼ਾਹ 'ਤਾਰੀਖੇ ਪੰਜਾਬ' ਵਿਚ ਲਿਖਦੇ ਹਨ: ਸੁਖਨ ਹਾਏ ਤਸੱਵਫ਼ ਵਾ ਵਹਿਦ ਤੇ ਵਜੂਦ ਮੇਗੁਫ਼ਤਾ ਚੁਨਾਚਿ ਅਜ ਅਸ਼ਆਰੇ ਹਿੰਦੀ ਵਾ ਫੇਰਸੀਏ ਊ ਕਿ ਬਨਜਮ ਅਵੁਰਦਾ ਹਮੀ ਤਰਜ਼ ਮਾਲੂਮ ਮੇ ਸ਼ਵਦ... ਮਰਦਮ ਰਾ ਬਾ ਸਫ਼ਾਏ ਕਲਿਮਾਤੇ ਨਿਕੋਏ ਊ ਮੌਕੇ, ਸੁਹਬਤ ਹਰ ਦਿਲਹਾ ਪੀਰ ਆਇਦਾ ਅਰਥਾਤ ਹਜ਼ੂਰ ਸੂਫ਼ੀਆਨਾ ਅਤੇ ਇਕੇਸ਼ਵਰਵਾਦ ਦੇ ਵਚਨ ਕਹਿੰਦੇ ਸਨ। ਉਨ੍ਹਾਂ ਨੇ ਜੋ ਹਿੰਦੀ ਅਤੇ ਫਾਰਸੀ ਵਿਚ ਬਾਣੀ ਉਚਾਰੀ ਏ, ਉਸ ਤੋਂ ਇਹ ਭਲੀ-ਭਾਂਤ ਮਾਲੂਮ ਹੁੰਦਾ ਹੈ। ਉਨ੍ਹਾਂ ਦੇ ਪਵਿੱਤਰ ਤੇ ਮਹਾਨ ਬਚਨਾਂ ਤੋਂ ਲੋਕਾਂ ਨੂੰ ਉਨ੍ਹਾਂ ਦੀ ਸੰਗਤ ਕਰਨ ਦਾ ਸ਼ੌਕ ਜਾਗਦਾ ਸੀ।

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥* *(ਪੰਨਾ ੨)*

ਦੀ ਸਚਾਈ ਪ੍ਰਗਟ ਕਰਦੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀ 'ਦਬਿਸਤਾਨ ਮਜ਼ਾਹਬ' ਦੇ ਲੇਖਕ ਦੱਸਦੇ ਹਨ:

ਨਾਨਕ ਪੰਥੀਆਂ ਕਿ ਮਾਅਰੂਫ ਵਾ ਗੁਰ ਸਿੱਖਾਂ ਅੰਦ ਵਾ ਬੁਤ ਵਾ ਬੁਤ ਖਾਨਾ, ਇਤਕਾਦਿ ਨਰਿਦ... ਫਿਲ ਜੁਮਲਾ ਮੁਰੀਦਾਨੇ ਬਾਬਾ ਨਾਨਕ ਬੁਤ ਨਿਕਹੋਸ਼ ਕੁਨੰਦ; ਅਰਥਾਤ ਨਾਨਕ ਪੰਥੀ ਜਿਨ੍ਹਾਂ ਨੂੰ ਗੁਰਸਿੱਖ ਕਹਿੰਦੇ ਹਨ ਬੁੱਤਾਂ ਤੇ ਬੁੱਤਖਾਨਿਆਂ ਵਿਚ ਵਿਸ਼ਵਾਸ ਨਹੀਂ ਰੱਖਦੇ, ਸਾਰੇ ਦੇ ਸਾਰੇ ਬਾਬਾ ਨਾਨਕ ਸਾਹਿਬ ਦੇ ਮੁਰੀਦ ਬੁੱਤਾਂ ਤੋਂ ਘਿਰਣਾ ਕਰਦੇ ਹਨ। ਇਸ ਦੀ ਪੁਸ਼ਟੀ ਕਰਦੇ ਹੋਏ ਸੱਯਦ ਮੁਹੰਮਦ ਲਤੀਫ ਲਿਖਦੇ ਹਨ—

ਗੁਰੂ ਨਾਨਕ ਦਾ ਸਿਧਾਂਤ ਕੇਵਲ ਇੱਕੋ ਪਰਮਾਤਮਾ ਨੂੰ ਮੰਨਣਾ ਸੀ। ਆਪ ਰੱਬ ਦੀ ਏਕਤਾ ਦੇ ਕਾਇਲ ਸਨ ਤੇ ਮੂਰਤੀ-ਪੂਜਾ ਦੇ ਅਤਿ ਵਿਰੁੱਧ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸੱਚਾ ਤੇ ਨਿਰੋਲ ਧਰਮ ਇੱਕੋ ਹੈ ਜਿਸ ਦਾ ਅਰਥ ਹੈ ਕਿ ਆਦਮੀ ਸਭ ਬਰਾਬਰ ਹਨ। ਦੁਨੀਆਂ ਵਿਚ ਜੋ ਅਣਗਿਣਤ ਮਤ ਮਤਾਂਤਰ ਤੇ ਜ਼ਾਤਾਂ-ਪਾਤਾਂ ਖੁੰਬਾਂ ਵਾਂਗ ਉਗ ਪਈਆਂ ਹਨ, ਇਹ ਆਦਮੀ ਦੀਆਂ ਬਣਾਈਆਂ ਹੋਈਆਂ ਹਨ। ਆਪ ਆਖਦੇ ਹਨ ਕਿ ਮੈਂ ਕੁਰਾਨ ਪੁਰਾਨ ਦੋਨੋਂ ਪੜ੍ਹੇ ਹਨ ਪਰ ਸੱਚਾ ਧਰਮ ਦੋਹਾਂ ਵਿਚ

ਨਹੀਂ ਲੱਭਾ ਫੇਰ ਵੀ ਮੈਂ ਦੋਹਾਂ ਦਾ ਸਤਿਕਾਰ ਕਰਦਾ ਹਾਂ ਅਤੇ ਆਪਣੇ ਅਨੁਸਾਰੀਆਂ ਨੂੰ ਆਗਿਆ ਕਰਦਾ ਹਾਂ ਕਿ ਦੋਹਾਂ ਵਿੱਚੋਂ ਸੱਚ ਦਾ ਨਿਤਾਰਾ ਕਰਨ ਤੇ ਉਸ 'ਤੇ ਅਮਲ ਕਰਨ।*

*ਬਾਬੇ ਕੇ ਬਾਬਰ ਕੇ ਦੋਊ॥*
*ਆਪ ਕਰੇ ਪਰਮੇਸਰ ਸੋਊ॥*

ਆਖ ਕੇ ਦਸਵੇਂ ਪਾਤਸ਼ਾਹ ਨੇ 'ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ' ਉੱਤੇ ਮੁਹਰ ਲਾਈ ਹੈ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਦਸ ਪੂਰਨ ਗੁਰੂ ਹੋਏ ਹਨ:

*ਦੋਹਰਾ॥ "ਤਿਨ ਬੇਦੀਅਨ ਕੀ ਕੁਲ ਬਿਖੈ*
*ਪ੍ਰਗਟੇ ਨਾਨਕ ਰਾਇ॥*
*ਸਭ ਸਿੱਖਨ ਕੋ ਸੁਖ ਦਏ*
*ਜਹ ਤਹ ਭਏ ਸਹਾਇ॥*
*ਤਿਨ ਇਹ ਕਲ ਮੋ ਧਰਮੁ ਚਲਾਯੋ॥*
*ਚੌਪਈ॥ ਸਭ ਸਾਧਨ ਕੋ ਰਾਹੁ ਬਤਾਯੋ॥*
*ਜੋ ਤਾਂ ਕੇ ਮਾਰਗ ਮਹਿ ਆਏ॥*
*ਤੇ ਕਬਹੂੰ ਨਹਿ ਪਾਪ ਸੰਤਾਏ॥"*

ਫ਼ਰਮਾਉਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਪਹਿਲੇ ਜਾਮੇ ਵਿਚ ਹੀ ਨਵੇਂ ਧਰਮ ਦੀ ਨੀਂਹ ਰੱਖੇ ਜਾਣ ਦੀ ਸਚਾਈ ਦਾ ਨਿਰੂਪਨ ਕੀਤਾ ਹੈ, ਇਸ ਹਕੀਕਤ ਨੂੰ ਕਾਜ਼ੀ ਨੂਰ ਮੁਹੰਮਦ ਵਰਗੇ ਤਅਸਬੀ ਲੇਖਕ ਨੇ ਵੀ ਤਸਲੀਮ ਕੀਤਾ ਹੈ। ਉਹ ਆਪਣੇ ਜੰਗ ਨਾਮੇ ਵਿਚ ਸਿੰਘਾਂ ਦਾ ਜ਼ਿਕਰ ਕਰਦਾ ਲਿਖਦਾ ਹੈ।

*ਰਸੂਮਾਤੇ ਏਸ਼ਾਂ ਜ਼ ਨਾਨਕ ਫਜ਼ੂਦ,*
*ਜੁਦਾਗਾਨਾ ਗਹੇ ਬਸਿੱਖਾ ਨਮੂਦ,*
*ਪਸਜ਼ਵੈ ਖਲਫ ਮਾਂਦ ਗੋਬਿੰਦ ਸਿੰਘ ਅਜ਼ੋ ਯਾਫਤੰਦ ਈਂ ਲਕਬ ਸਿੰਘ,*
*ਸਿੰਘ ਅਜ਼ੀਂ ਹਿੰਦੂਆਂ ਨੇਸਤਾ ਈਂ ਸਗਾਂ,*
*ਜੁਦਾਗਾਨਾ ਗਹੇਸਤ ਈਂ ਬਦ ਰਗਾਂ!*

ਅਰਥਾਤ ਇਨ੍ਹਾਂ ਦੀਆਂ ਰਹੁ ਰੀਤਾਂ (ਗੁਰੂ) ਨਾਨਕ ਤੋਂ ਤੁਰੀਆਂ ਅਤੇ ਇਉਂ

---

**ਪ੍ਰਾਚੀਨ ਮੁਸਲਮਾਨ ਲੇਖਕਾਂ ਦੀਆਂ ਕਿਰਤਾਂ ਇਸ ਗੱਲੋਂ ਵੀ ਮਹੱਤਤਾ ਭਰੀਆਂ ਹਨ ਕਿ ਉਹ ਕੁਝ ਪ੍ਰਮਾਣਿਕ ਤੱਤਾਂ ਦੀਆਂ ਧਾਰਨੀ ਹਨ ਤੇ ਕੁਝ ਇਸ ਲਈ ਕਿ ਉਹ ਕੁਝ ਉਨ੍ਹਾਂ ਸਚਾਈਆਂ ਦਾ ਸੋਮਾ ਹਨ ਜੋ ਹੋਰ ਕਿਧਰੋਂ ਸਾਨੂੰ ਨਹੀਂ ਮਿਲ ਸਕਦੀਆਂ। ਮੁਸਲਮਾਨ ਫਰੁੱਖਸੀਅਰ ਦੇ ਮੁਨਸ਼ੀ ਮੌਲਵੀ ਗੁਲਾਮ ਅਲੀ ਅਨੁਸਾਰ ਗੁਰੂ ਨਾਨਕ ਸਾਹਿਬ ਬਹੁਤ ਸੁਹਣੇ ਮਿੱਠ-ਬੋਲੇ ਤੇ ਸਦਾ ਹੰਸੂ-ਹੰਸੂ ਕਰਦੇ ਰਹਿਣ ਵਾਲੇ ਸਨ। ਉਨ੍ਹਾਂ ਦਾ ਕੱਦ ਛੋਟਾ ਤੇ ਬਾਹਾਂ ਲੰਮੀਆਂ ਸਨ, ਮੌਲਵੀ ਗੁਲਾਮ ਹੁਸੈਨ 'ਸੀਅਰੁਲ ਮੁਤਾ ਖਰੀਨ' ਦੱਸਦੇ ਹਨ ਕਿ ਇਕ ਪ੍ਰਸਿੱਧ ਮੁਸਲਮਾਨ ਨੇ ਪ੍ਰਮਾਣਿਕ ਸਿਧਾਂਤ ਦੀ ਵਾਕਫੀ ਕਰਾ ਦਿੱਤੀ ਸੀ।*

ਸਿੱਖਾਂ ਦਾ ਜੁਦਾ ਪੰਥ ਪ੍ਰਗਟ ਹੋਇਆ। ਉਨ੍ਹਾਂ ਤੋਂ ਪਿੱਛੋਂ ਉਨ੍ਹਾਂ ਦਾ ਪੁੱਤਰ (ਉਤਰਾਧਿਕਾਰੀ-ਗੁਰੂ) ਗੋਬਿੰਦ ਸਿੰਘ ਹੋਇਆ। ਉਸ ਤੋਂ ਇਨ੍ਹਾਂ ਨੂੰ ਸਿੰਘ ਦੀ ਉਪਾਧੀ ਮਿਲੀ, ਇਹ... ਹਿੰਦੂਆਂ ਵਿੱਚੋਂ ਨਹੀਂ, ਇਨ੍ਹਾਂ ਭੈੜਿਆਂ ਦਾ ਰਾਹ ਅਡਰਾ ਹੈ...

ਸੱਯਦ ਮੁਹੰਮਦ ਲਤੀਫ ਨੇ ਭਾਵੇਂ ਗੁਰੂ ਸਾਹਿਬ ਦੀਆਂ ਕਈ ਕਰਾਮਾਤਾਂ ਦਾ ਜ਼ਿਕਰ ਕੀਤਾ ਹੈ, ਪਰ ਉਹ ਲਿਖਦੇ ਹਨ 'ਗੁਰੂ ਨਾਨਕ ਨੇ ਸਿੱਧੀ ਦਾ ਦਾਅਵਾ ਨਹੀਂ ਕੀਤਾ ਪਰ ਆਪ ਦੇ ਸਿੱਖ ਮੰਨਦੇ ਹਨ ਕਿ ਆਪ ਨੂੰ ਸਿੱਧੀ ਪ੍ਰਾਪਤ ਸੀ, ਡਾਕਟਰ ਮੁਹੰਮਦ ਸ਼ਫੀ, ਭੂਤਪੂਰਵ ਪ੍ਰਿੰਸੀਪਲ ਗਵਰਨਮੈਂਟ ਕਾਲਜ ਲਾਹੌਰ ਡਾਕਟਰ ਟਰੰਪ ਨੂੰ ਮਿਲੀ ਇਕ ਪੁਰਾਣੀ ਜਨਮ ਸਾਖੀ ਦਾ ਹਵਾਲਾ ਦੇ ਕੇ ਕਹਿੰਦੇ ਹਨ ਕਿ ਇਸ ਵਿਚ ਕੋਈ ਅਸਾਧਾਰਨ ਯਾ ਅਕਥ ਤੋਂ ਪਰ੍ਹੇ ਕੋਈ ਕਰਾਮਾਤ ਨਹੀਂ, ਗੁਰੂ ਜੀ ਦੇ ਸਿੱਧੇ-ਸਾਧੇ ਹਾਲਾਤ ਇਸ ਵਿਚ ਦਰਜ ਹਨ, ਪਰ ਸਮਾਂ ਬੀਤਣ ਨਾਲ ਇਨ੍ਹਾਂ ਕਰਾਮਾਤਾਂ ਵੱਲ ਧਿਆਨ ਵਧਦਾ ਗਿਆ ਤੇ ਲਾਹੌਰ ਵਾਲੀ (ਭਾਵ ਭਾਈ ਬਾਲੇ ਵਾਲੀ) ਜਨਮ ਸਾਖੀ ਅਜਿਹੀਆਂ ਕਰਾਮਾਤਾਂ ਨਾਲ ਭਰੀ ਪਈ ਹੈ।

ਇਹ ਗੱਲ ਦਰੁਸਤ ਹੈ ਕਿ ਗੁਰੂ ਨਾਨਕ ਸਾਹਿਬ ਰਿਧੀਆਂ-ਸਿਧੀਆਂ ਨੂੰ ਹੇਚ ਸਮਝਦੇ ਸਨ, ਰਿਧਿ ਸਿਧਿ ਅਵਰਾ ਸਾਦ ਉਨ੍ਹਾਂ ਨੇ ਆਪ ਫ਼ਰਮਾਇਆ ਹੈ। ਪਰ ਕਈ ਮੁਸਲਮਾਨ ਫ਼ਕੀਰ ਗੁਰੂ ਨਾਨਕ ਸਾਹਿਬ ਨੂੰ ਸਾਹਿਬ-ਏ-ਕਰਾਮਾਤ ਸਮਝਦੇ ਰਹੇ ਹਨ ਜਿਹਾ ਕਿ ਪੁਰਾਤਨ ਸਿੱਖ ਵੀ ਆਖਿਆ ਕਰਦੇ ਸਨ ਕਿ ਕਰਾਮਾਤ ਤਾਂ ਗੁਰੂ ਕਿਆਂ ਕੁੱਤਿਆਂ ਵਿਚ ਵੀ ਹੈ। ਆਰੀਆ ਸਮਾਜ ਦੇ ਸਤਕਾਰੇ ਸ਼ਹੀਦ ਲੇਖ ਰਾਮ ਆਰੀਆ ਮੁਸਾਫਿਰ ਨੂੰ ਸ੍ਰੀ ਅੰਮ੍ਰਿਤਸਰ ਜੀ ਵਿਚ ਇਕ ਈਰਾਨੀ ਯਾਤਰੂ ਨੇ ਗੁਰੂ ਨਾਨਕ ਸਾਹਿਬ ਨੂੰ ਸ਼ਰਧਾਂਜਲੀ ਅਰਪਿਤ ਕਰਦਿਆਂ ਕਿਹਾ ਕਿ 'ਬਾਬਾ ਨਾਨਕ ਕਤਾਬ ਦਾਰਕ, ਉਮਤ ਦਾਰਦ, ਮੁਅਜਜ਼ਾ ਦਾਰਦ, ਅਸਹਾਬ ਦਾਰਦ, ਵਾਬਜ਼ੁਰਗਤਰ ਅਜ਼ ਹਮਾ ਫਜ਼ਾਇਲਹਤਾ। ਮੁਸਲਮਾਨ ਹਮ ਬਕਰਾਮਤੇ ਊ ਕਾਇਨ ਅੰਦ। ਪਸ ਬਾਬਾ ਨਾਨਕ ਬਿਲਾ ਸਕੋ ਸ਼ੁਬਾ ਨਬੀਅਸਤ' ਅਰਥਾਤ ਬਾਬਾ ਨਾਨਕ ਸਾਹਿਬ ਗ੍ਰੰਥ ਦੇ ਕਰਤਾ ਹਨ, ਉਨ੍ਹਾਂ ਦੀ ਸਿੱਖੀ (ਉਮਤ) ਹੈ, ਉਹ ਰਿਧੀਆਂ ਸਿਧੀਆਂ ਦੇ ਮਾਲਕ ਹਨ। ਉਨ੍ਹਾਂ ਦੇ ਵਡੀਰੇ ਸਿੱਖ ਹਨ। ਉਹ ਸਭ ਵਡਿਆਈਆਂ ਤੋਂ ਉਚੇਰੇ ਹਨ। ਮੁਸਲਮਾਨ ਵੀ ਉਨ੍ਹਾਂ ਦੀ ਬਖਸ਼ਿਸ਼ ਨੂੰ ਮੰਨਦੇ ਹਨ। ਇਸ ਲਈ ਇਸ ਸਚਾਈ ਵਿਚ ਕੋਈ ਸੰਦੇਹ ਨਹੀਂ ਕਿ ਬਾਬਾ ਨਾਨਕ ਸਾਹਿਬ ਨਬੀ ਹਨ।

ਅੱਜ ਵੀ ਇਸਲਾਮੀ ਦੁਨੀਆਂ ਵਿਚ ਵੀ ਗੁਰੂ ਸਾਹਿਬ ਦਾ ਉਨ੍ਹਾਂ ਹੀ ਸਤਿਕਾਰ ਬਣਿਆ ਹੋਇਆ ਹੈ। ਕੱਤਕ ਪੂਰਨਮਾਸ਼ੀ ਦੇ ਦਿਹਾੜੇ ਉੱਤੇ ਹਿਜ਼ ਐਕਸੀਲੈਂਸੀ ਜਨਾਬ ਨੂਰੀਜਮੀਲ, ਇਰਾਕ ਦੀ ਰੀਪਬਲਿਕ ਦੇ ਸਫੀਰ ਨੇ ਆਖਿਆ ਸੀ:

ਅਮਨ ਅਤੇ ਆਲਮਗੀਰ ਭਰਾਤਰੀ ਭਾਵ ਦੇ ਪੈਗੰਬਰ ਗੁਰੂ ਨਾਨਕ ਸਾਹਿਬ ਦੇ

*(ਬਾਕੀ ਸਫ਼ਾ ੪੬ 'ਤੇ)*

# ਗੁਰੂ ਨਾਨਕ ਦੇਵ ਜੀ ਦੇ ਰੂਹਾਨੀ ਸਾਥੀ - ਭਾਈ ਮਰਦਾਨਾ ਜੀ

*-ਸ. ਨਿਰਪਾਲ ਸਿੰਘ ਜਲਾਲਦੀਵਾਲ**

ਪੰਜਾਬ ਦੀ ਧਰਤੀ ਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਨੇ ਮਹਾਨ ਕ੍ਰਾਂਤੀਕਾਰੀ, ਯੁੱਗ-ਪਲਟਾਊ ਯੋਧੇ, ਮਹਾਂਕਵੀ ਅਤੇ ਲੋਕ-ਨਾਇਕ ਗੁਰੂ ਨਾਨਕ ਦੇਵ ਜੀ ਨੂੰ ਪੈਦਾ ਕੀਤਾ ਜਿਨ੍ਹਾਂ ਨੇ ਆਪਣੀ ਕਿਰਪਾ-ਦ੍ਰਿਸ਼ਟੀ ਰਾਹੀਂ ਜਨ-ਮਾਨਸ ਨੂੰ ਸਰਸ਼ਾਰ ਕਰ ਦਿੱਤਾ। ਆਪਣੇ ਕ੍ਰਾਂਤੀਕਾਰੀ ਕਾਰਨਾਮਿਆਂ ਰਾਹੀਂ ਉਨ੍ਹਾਂ ਨੇ ਹਰ ਪ੍ਰਕਾਰ ਦੇ ਅਨੈਤਿਕ ਤੱਤਾਂ, ਜ਼ੋਰਾਵਰ ਜਰਵਾਣਿਆਂ ਅਤੇ ਪਾਖੰਡੀ ਭੇਖੀਆਂ ਦਾ ਪਰਦਾ-ਫਾਸ਼ ਕਰਕੇ ਲੋਕਾਈ ਨੂੰ ਧਰਮ ਦੇ ਮਾਰਗ 'ਤੇ ਤੋਰਿਆ। ਆਪ ਜੀ ਬਚਪਨ ਤੋਂ ਹੀ ਗਹਿਰ-ਗੰਭੀਰ ਅਤੇ ਸੋਚਵਾਨ ਸਨ ਅਤੇ ਦੁਨਿਆਵੀ ਕੰਮਾਂ ਤੋਂ ਉੱਚੇ ਮਹਾਨ ਸਰੋਕਾਰਾਂ ਨੂੰ ਪ੍ਰਣਾਏ ਹੋਏ ਸਨ। ਗੁਰੂ ਸਾਹਿਬ ਨੇ ਆਪਣੇ ਸਮੇਂ ਦੀ ਪ੍ਰਚਲਤ ਸਿੱਖਿਆ ਨੂੰ ਚੰਗੀ ਤਰ੍ਹਾਂ ਗ੍ਰਹਿਣ ਕੀਤਾ ਕਿਉਂਕਿ ਉਨ੍ਹਾਂ ਦੇ ਪਿਤਾ ਜੀ ਪੜ੍ਹੇ-ਲਿਖੇ, ਸਾਧਨ-ਸੰਪੰਨ ਅਤੇ ਸਮਾਜ ਦੇ ਇੱਜ਼ਤਦਾਰ ਤੇ ਮਾਣਯੋਗ ਵਿਅਕਤੀ ਸਨ। ਗੁਰੂ ਜੀ ਦੀ ਬਾਣੀ ਵਿਚਲੀ ਡੂੰਘਾਈ, ਅਰਬੀ, ਫ਼ਾਰਸੀ, ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਦੀ ਸ਼ਬਦਾਵਲੀ ਤੋਂ ਵੀ ਇਹੋ ਸਪਸ਼ਟ ਹੈ। ਉਹ ਹਮੇਸ਼ਾਂ ਸਾਧੂ-ਸੰਤਾਂ ਦੀ ਸੰਗਤ ਕਰਕੇ ਬਹੁਤ ਖੁਸ਼ੀ ਪ੍ਰਾਪਤ ਕਰਦੇ। ਸਾਖੀਆਂ ਦੇ ਲੇਖਕਾਂ ਅਨੁਸਾਰ ਆਪਣੇ ਪਿਤਾ ਜੀ ਵੱਲੋਂ ਮਿਲੀ ਕਾਫੀ ਵੱਡੀ ਰਕਮ, ਜਿਸ ਨਾਲ ਉਹ ਕੋਈ ਵਪਾਰ ਕਰਨਾ ਚਾਹੁੰਦੇ ਸਨ, ਨੂੰ ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣ 'ਤੇ ਖਰਚ ਕੀਤਾ।

ਬਚਪਨ ਤੋਂ ਹੀ ਭਾਈ ਮਰਦਾਨਾ ਜੀ ਗੁਰੂ ਨਾਨਕ ਦੇਵ ਜੀ ਦੇ ਬਹੁਤ ਹੀ ਨੇੜਲੇ ਸਾਥੀ ਰਹੇ ਅਤੇ ਲੱਗਭਗ ਸਮੁੱਚਾ ਜੀਵਨ ਉਨ੍ਹਾਂ ਨੇ ਇਕੱਠਿਆਂ ਹੀ ਮਹਾਨ-ਕਾਰਜਾਂ ਨੂੰ ਸਮਰਪਿਤ ਕਰ ਦਿੱਤਾ। ਪ੍ਰੋ. ਜਨਕ ਰਾਜ ਪੁਰੀ ਨੇ ਆਪਣੀ ਪੁਸਤਕ 'ਗੁਰੂ ਨਾਨਕ ਦੇਵ ਜੀ ਦਾ ਰੂਹਾਨੀ ਉਪਦੇਸ਼' ਵਿਚ ਲਿਖਿਆ ਹੈ ਕਿ ਗੁਰੂ ਜੀ ਦਾ ਭਾਈ ਮਰਦਾਨਾ ਜੀ ਨਾਲ ਏਨਾ ਪਿਆਰ ਸੀ ਕਿ ਉਹ ਤਲਵੰਡੀ ਵਿਚ ਆਪਣੇ ਨੇੜਲੇ ਸੰਬੰਧੀਆਂ ਨਾਲ ਵੀ ਏਨੇ ਖੁਸ਼ ਨਹੀਂ ਸਨ ਹੁੰਦੇ-ਜਿੰਨੇ ਭਾਈ ਮਰਦਾਨਾ ਜੀ ਨਾਲ ਹੁੰਦੇ ਸਨ। ਭਾਈ ਮਰਦਾਨਾ ਜੀ ਨੇ ਜ਼ਿੰਦਗੀ ਦੇ ਸੰਤਾਲੀ ਸਾਲ ਦਾ ਲੰਬਾ ਸਮਾਂ ਗੁਰੂ ਜੀ ਨਾਲ ਬਿਤਾਇਆ। ਜਨਮ ਸਾਖੀ ਦੇ ਲੇਖਕਾਂ ਤੋਂ ਬਿਨਾਂ ਮਹਾਨ ਸਿੱਖ ਵਿਦਵਾਨ ਭਾਈ ਗੁਰਦਾਸ ਜੀ ਸਮੇਤ ਹਰ ਇਕ ਲੇਖਕ ਨੇ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਦੀ ਸੰਗਤ ਅਤੇ ਸਾਥ ਦੀ ਪੁਸ਼ਟੀ ਕੀਤੀ ਹੈ। ਭਾਈ ਮਰਦਾਨਾ ਜੀ ਗਰੀਬ ਘਰਾਣੇ ਨਾਲ ਸੰਬੰਧ ਰੱਖਦੇ ਸਨ ਅਤੇ ਮੁਸਲਮਾਨ ਵਿਚ ਅਤਿ ਪੱਛੜੀ ਸਮਝੀ ਜਾਂਦੀ

** ਪਿੰਡ ਤੇ ਡਾਕ: ਜਲਾਲਦੀਵਾਲ, ਤਹਿਸੀਲ ਰਾਏਕੋਟ, ਜ਼ਿਲ੍ਹਾ ਲੁਧਿਆਣਾ।*

ਜਾਤ 'ਡੂਮ' ਵਿੱਚੋਂ ਸਨ। ਦੁਨਿਆਵੀ ਤੌਰ 'ਤੇ ਅਜਿਹਾ ਮੇਲ ਪੂਰਨ ਵਰਜਿਤ ਸੀ ਪਰ ਗੁਰੂ ਜੀ ਨੇ ਸਭ ਤੋਂ ਪਹਿਲਾਂ ਅਜਿਹੀ ਸੋਚ ਤੇ ਮਨੁੱਖਤਾ-ਵਿਰੋਧੀ ਰੁਚੀਆਂ ਦਾ ਵਿਰੋਧ ਘਰ ਤੋਂ ਹੀ ਸ਼ੁਰੂ ਕੀਤਾ। ਇਹ ਵੀ ਸੱਚ ਹੈ ਕਿ ਗੁਰੂ ਜੀ ਦੀ ਮਹਾਨਤਾ ਨੂੰ ਸਭ ਤੋਂ ਪਹਿਲਾਂ ਭਾਈ ਮਰਦਾਨਾ ਜੀ ਨੇ ਹੀ ਭਾਂਪਿਆ ਸੀ ਅਤੇ ਉਨ੍ਹਾਂ ਗੁਰੂ ਜੀ ਦਾ ਸਾਥ ਜਿਉਂਦੇ-ਜੀਅ ਕਤਈ ਨਹੀਂ ਸੀ ਛੱਡਿਆ।

ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਹੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਾਇਕ ਵਜੋਂ ਪੇਸ਼ ਕਰਦਿਆਂ ਹਰ ਪ੍ਰਕਾਰ ਦੀਆਂ ਅਮਾਨਵੀ ਸ਼ਕਤੀਆਂ ਉੱਪਰ ਫ਼ਤਿਹ ਪ੍ਰਾਪਤ ਕਰਨ ਨੂੰ ਸਮਰਪਿਤ ਕੀਤੀ ਹੈ। ਇਸ ਵਾਰ ਦੀਆਂ ਪਹਿਲੀਆਂ ੨੨ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਤੋਂ ਪਹਿਲਾਂ ਦੀ ਘੋਰ ਅੰਧਕਾਰਮਈ ਅਵਸਥਾ ਦਾ ਜ਼ਿਕਰ ਕਰਦਿਆਂ ਭਾਈ ਗੁਰਦਾਸ ਜੀ ਨੇ ਜ਼ਿਕਰ ਕੀਤਾ ਹੈ ਕਿ ਜ਼ੁਲਮਾਂ ਦੀ ਭੱਠੀ ਵਿਚ ਸੜਦੀ ਲੋਕਾਈ ਕਿਵੇਂ 'ਹੈ-ਹੈ' ਕਰ ਰਹੀ ਸੀ। ਭਾਈ ਸਾਹਿਬ ਅਨੁਸਾਰ ਹਿੰਦੂ ਆਪਸ ਵਿਚ ਬ੍ਰਾਹਮਣੀ ਵਿਚਾਰਾਂ, ਵੇਦਾਂ, ਉਪਨਿਸ਼ਦਾਂ, ਖਟ-ਦਰਸ਼ਨ ਆਦਿ ਦੇ ਵਿਵਾਦਾਂ ਵਿਚ ਘਿਰੇ ਹੋਏ ਸਨ। ਬੋਧੀ ਅਤੇ ਜੈਨੀ ਆਪਣੇ ਧਰਮ-ਸਿਧਾਂਤਾਂ ਕਾਰਨ ਆਪਸ ਵਿਚ ਉਲਝੇ ਹੋਏ ਸਨ। ਮੁਸਲਮਾਨ ਰੋਜ਼ੇ, ਨਮਾਜ਼ਾਂ, ਪੀਰਾਂ, ਪੈਗ਼ੰਬਰਾਂ ਅਤੇ ਅਉਲੀਆਂ ਦੇ ਚੱਕਰਾਂ ਵਿਚ ਫਸ ਕੇ ਝਗੜ ਰਹੇ ਸਨ। ਜੋਗੀ-ਮਤ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਵਿਚ ਭਟਕ ਚੁੱਕਾ ਸੀ। ਇਸ ਸਮੁੱਚੀ ਅਧੋਗਤੀ ਅਤੇ ਜੁੱਗ-ਗਰਦੀ ਵਿਚ ਸੜਦੀ ਲੋਕਾਈ ਨੂੰ ਬਚਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਭਾਈ ਗੁਰਦਾਸ ਜੀ ਅਨੁਸਾਰ:

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

*(ਵਾਰ ੧:੨੩)*

ਅਤੇ ਜਦ ਬਾਬੇ ਨਾਨਕ ਨੇ ਧਿਆਨ ਧਰਕੇ ਦੇਖਿਆ ਤਾਂ ਉਸ ਨੂੰ ਸਭ ਧਰਤੀ ਜ਼ੁਲਮਾਂ ਦੀ ਭੱਠੀ ਵਿਚ ਸੜਦੀ ਨਜ਼ਰ ਆਈ ਅਤੇ ਜਦੋਂ ਬਾਬਾ 'ਚੜ੍ਹਿਆ ਸੋਧਣਿ ਧਰਤਿ ਲੁਕਾਈ' ਤਾਂ ਆਪਣੇ ਨਾਲ ਕਿਸੇ ਹੋਰ ਨੂੰ ਨਹੀਂ ਸਗੋਂ ਆਪਣੇ ਪਰਖ਼ੇ ਹੋਏ ਸਾਥੀ ਮਰਦਾਨਾ ਜੀ ਨੂੰ ਨਾਲ ਲੈ ਕੇ ਗਏ। ਚਾਰੇ-ਦਿਸ਼ਾਵਾਂ ਵਿਚ ਦੇਸ਼ਾਂ-ਦੇਸ਼ਾਂਤਰਾਂ ਵਿਚ ਘੁੰਮਦੇ, ਵੱਡੇ-ਵੱਡੇ ਤੀਰਥ ਸਥਾਨਾਂ 'ਤੇ ਭੇਡਾਂ ਵਾਂਗ ਇਕੱਤਰ ਹੋਈ ਅੰਧ-ਵਿਸ਼ਵਾਸੀਆਂ ਦੀ ਭੀੜ ਨੂੰ ਗੁਰੂ ਜੀ ਦੀ ਮਧੁਰ ਬਾਣੀ ਅਤੇ ਭਾਈ ਮਰਦਾਨੇ ਦੀ ਰਬਾਬ ਜਿਵੇਂ ਕੀਲ ਹੀ ਲੈਂਦੀ।... ਹਿੰਦੂਆਂ, ਮੁਸਲਮਾਨਾਂ, ਬੋਧੀ, ਜੈਨੀ ਅਤੇ ਜੋਗੀਆਂ ਦੇ ਵੱਡੇ-ਵੱਡੇ ਕੇਂਦਰਾਂ 'ਤੇ ਅਤੇ ਭਾਈ ਮਰਦਾਨਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰੂਹਾਨੀ ਜੋੜੀ ਨੇ ਗਿਆਨ-ਗੋਸ਼ਟੀਆਂ ਅਤੇ ਰੱਬੀ ਕੀਰਤਨ ਰਾਹੀਂ ਸੱਚ ਦਾ ਉਪਦੇਸ਼ ਦਿੱਤਾ। ਭਾਈ ਗੁਰਦਾਸ ਜੀ ਆਪਣੀ ਪਹਿਲੀ ਵਾਰ ਦੀ ੩੫ਵੀਂ ਪਉੜੀ ਵਿਚ ਭਾਈ ਮਰਦਾਨਾ ਜੀ ਦੀ ਗੁਰੂ ਸਾਹਿਬ ਨਾਲ ਹਰ ਥਾਂ ਮੌਜੂਦਗੀ ਦੀ

ਮੋਹਰ ਲਗਾਉਂਦੇ ਹਨ:

*ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।*

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨੇ ਦੀ ਪ੍ਰੀਤ ਤੇ ਦਿਲੀ ਸਾਂਝ ਗੁਰਮਤਿ ਦੀ ਵਿਚਾਰਧਾਰਾ 'ਤੇ ਆਧਾਰਿਤ ਸੀ। ਵਿਚਾਰਾਂ ਦੀ ਸਾਂਝ ਤੋਂ ਬਿਨਾਂ ਦੋਸਤੀ ਜਾਂ ਸਾਂਝ ਚੱਲ ਸਕਦੀ ਹੀ ਨਹੀਂ। ਗੁਰੂ ਜੀ ਦਾ ਭਾਈ ਮਰਦਾਨਾ ਜੀ ਨਾਲ ਪਿਆਰ ਉਸ ਦੇ ਗੁਣਾਂ ਅਤੇ ਉਸ ਦੀ ਸੋਚ ਦਾ ਗੁਰੂ-ਆਸ਼ੇ ਅਨੁਸਾਰ ਹੋਣ ਕਾਰਨ ਸੀ। ਭਾਈ ਮਰਦਾਨਾ ਜੀ ਵੀ ਗੁਰੂ ਜੀ ਨਾਲ ਰਹਿੰਦਿਆਂ ਅਤੇ ਉਨ੍ਹਾਂ ਦੀ ਸੰਗਤ ਕਰਦਿਆਂ ਇਕ ਰੂਹਾਨੀ ਸ਼ਖ਼ਸੀਅਤ ਬਣ ਗਏ ਸਨ ਜਿਵੇਂ ਕਿ ਚੰਦਨ ਪਾਸ ਰਹਿੰਦਿਆਂ ਹਰ ਕੋਈ ਚੰਦਨ ਵਰਗਾ ਹੀ ਹੋ ਜਾਂਦਾ ਹੈ।

ਉਪਰੋਕਤ ਵਿਚਾਰ-ਚਰਚਾ ਤੋਂ ਸਪਸ਼ਟ ਹੈ ਕਿ ਭਾਈ ਮਰਦਾਨਾ ਜੀ ਕੇਵਲ ਇਕ ਰਬਾਬੀ ਹੀ ਨਹੀਂ ਸਨ ਸਗੋਂ ਗੁਰਮਤਿ ਮਾਰਗ ਦੇ ਦ੍ਰਿੜ੍ਹ-ਪਾਂਧੀ ਵੀ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਨੂੰ ਬਹੁਤ ਹੀ ਵੱਡਾ ਮਾਣ-ਸਤਿਕਾਰ ਤੇ ਵਡਿਆਈ ਬਖ਼ਸ਼ੀ ਅਤੇ ਜ਼ਿੰਦਗੀ ਵਿਚ ਉਨ੍ਹਾਂ ਨੂੰ ਆਪਣੇ ਦੁੱਖਾਂ-ਸੁਖਾਂ ਵਿਚ ਹਮੇਸ਼ਾਂ ਭਾਈਵਾਲ ਬਣਾਇਆ।



---

## ਗੁਰੂ ਨਾਨਕ ਸਾਹਿਬ ਤੇ ਮੁਸਲਮਾਨ ਮੁਵੱਰਿਖ਼ (ਸਫ਼ਾ ੪੩ ਦਾ ਬਾਕੀ ਹਿੱਸਾ)

ਜਨਮ ਦਿਨ ਉੱਤੇ ਦਿਲੀ ਵਧਾਈ ਪੇਸ਼ ਕਰਦਿਆਂ ਮੈਨੂੰ ਅਪਾਰ ਖੁਸ਼ੀ ਹੋ ਰਹੀ ਹੈ। ਅੱਜਕਲ੍ਹ ਉੱਚੀਆਂ ਸ਼ਖ਼ਸੀਅਤਾਂ ਸਾਨੂੰ ਘੱਟ ਹੀ ਨਜ਼ਰ ਆਉਂਦੀਆਂ ਹਨ। ਇਸ ਲਈ ਅਸੀਂ ਪਿਛਾਂਹ ਵੱਲ ਝਾਕ ਕੇ ਗੁਰੂ ਨਾਨਕ ਸਾਹਿਬ ਵਰਗੇ ਮਹਾਤਮਾ ਤੋਂ ਸਤਿਕਾਰ ਨਾਲ ਅਸ਼ੀਰਵਾਦ ਪ੍ਰਾਪਤ ਕਰਦੇ ਹਾਂ। ਉਨ੍ਹਾਂ ਦੀ ਉੱਚਤਾ ਸੁੱਚਤਾ ਅਤੇ ਨਿਸ਼ਕਾਮ ਘਾਲ ਤੋਂ ਮਨੁੱਖਤਾ ਧੰਨ ਹੋਈ ਹੈ। ਉਨ੍ਹਾਂ ਨੇ ਮਨੁੱਖਤਾ ਨੂੰ ਧਰਮ ਦੀ ਪਹੁੰਚ ਤੋਂ ਪਰ੍ਹੇ ਸਦਗੁਣਾਂ ਦਾ ਰਾਹ ਦੱਸਿਆ ਸੀ। ਇਸੇ ਲਈ ਗੁਰੂ ਨਾਨਕ ਸਾਹਿਬ ਦਾ ਪਿਆਰਾ ਨਾਉਂ ਦੁਨੀਆਂ ਦੇ ਸਾਰੇ ਲੋਕ ਚਾਹੇ ਉਹ ਕਿਸੇ ਧਰਮ ਦੇ ਹੋਣ, ਪਿਆਰ ਤੇ ਸਤਿਕਾਰ ਨਾਲ ਯਾਦ ਕਰਦੇ ਹਨ।

ਤਾਂ ਤੇ ਜ਼ਰੂਰੀ ਹੈ ਕਿ ਅੱਜ ਦੇ ਨਾਜ਼ਕ ਦੌਰ ਵਿਚ ਅਸੀਂ ਅਜਿਹੇ ਮਹਾਂਪੁਰਖਾਂ ਦੀਆਂ ਸਿੱਖਿਆਵਾਂ ਉੱਤੇ ਵਿਚਾਰ ਕਰੀਏ ਅਤੇ ਉਸ ਨੂੰ ਆਪਣੇ ਜੀਵਨ ਵਿਚ ਸੰਚਾਰੀਏ। ਆਓ ਅੱਜ ਦੇ ਸ਼ੁਭ ਦਿਨ ਸਦ-ਭਾਵਨਾ, ਇਕਸੁਰਤਾ ਅਤੇ ਸਹਿਨਸ਼ੀਲਤਾ ਲਈ ਮੁੜ ਜਤਨ ਅਰੰਭੀਏ।



---

# ਗੁਰਦੁਆਰਾ ਗਿਆਨ ਗੋਦੜੀ, ਹਰਿਦੁਆਰ

*-ਸ. ਵਰਿਆਮ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਉਦਾਸੀ ਸਮੇਂ ਕੁਰੂਕਸ਼ੇਤਰ ਤੋਂ ਅੱਗੇ ਪ੍ਰਸਿੱਧ ਇਤਿਹਾਸਕ ਸਥਾਨ ਹਰਿਦੁਆਰ ਗਏ। ਸੂਰਜ ਗ੍ਰਹਿਣ ਦੇ ਮੌਕੇ ਉਹ ਕੁਰੂਕਸ਼ੇਤਰ ਸਨ ਅਤੇ ਜਦ ਹਰਿਦੁਆਰ ਪੁੱਜੇ ਤਾਂ ਉਥੇ ਵਾਪਰੀ ਘਟਨਾ ਦਾ ਸੰਬੰਧ ਵਿਸਾਖੀ ਨਾਲ ਹੈ। ਵਿਸਾਖੀ ਵਾਲੇ ਦਿਨ ਪਾਂਡੇ ਅਤੇ ਉਸ ਸਮੇਂ ਦੇ ਰਾਜੇ ਆਪਣੇ ਪਿੱਤਰਾਂ ਨੂੰ ਤ੍ਰਿਪਤ ਕਰਨ ਲਈ ਪੂਰਬ ਦਿਸ਼ਾ ਵਿਚ ਸੂਰਜ ਵੱਲ ਪਾਣੀ ਝੱਟ ਰਹੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਗੰਗਾ ਵੱਲ ਉਸ ਅਸਥਾਨ 'ਪੁਰ ਪੁੱਜ ਗਏ ਅਤੇ ਆਪ ਜੀ ਨੇ ਉਨ੍ਹਾਂ ਲੋਕਾਂ ਵਾਂਗ ਹੀ ਗੰਗਾ ਵਿਚ ਖੜ੍ਹ ਕੇ ਉਨ੍ਹਾਂ ਤੋਂ ਉਲਟ ਦਿਸ਼ਾ ਪੱਛਮ ਵੱਲ ਪਾਣੀ ਝੱਟਣਾ ਸ਼ੁਰੂ ਕਰ ਦਿੱਤਾ। ਹੈਰਾਨ ਹੋਈ ਭੀੜ ਅਜਿਹਾ ਕੀਤੇ ਜਾਣ ਦਾ ਕਾਰਨ ਜਾਣਨ ਲਈ ਗੁਰੂ ਜੀ ਵੱਲ ਪਲਟ ਪਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਂਡਿਆਂ ਪਾਸੋਂ ਉਨ੍ਹਾਂ ਦੇ ਪੂਰਬ ਦਿਸ਼ਾ ਵਿਚ ਸੂਰਜ ਵੱਲ ਪਾਣੀ ਝੱਟਣ ਦਾ ਮਤਲਬ ਪੁੱਛਿਆ ਤਾਂ ਉਨ੍ਹਾਂ ਦੱਸਿਆ ਕਿ ਪਿੱਤਰ-ਲੋਕ ਵਿਚ ਆਪਣੇ ਪਿੱਤਰਾਂ ਨੂੰ ਜਲ ਪਹੁੰਚਾਉਣ ਦੀ ਇਹ ਇਕ ਰਸਮ ਹੈ। ਇਸ ਉਪਰੰਤ ਗੁਰੂ ਜੀ ਨੇ ਪਾਂਡਿਆਂ ਅਤੇ ਹਾਜ਼ਰ ਲੋਕਾਂ ਨੂੰ ਸਮਝਾਇਆ ਕਿ ਪ੍ਰਾਣੀ ਜੋ ਸੰਸਾਰ ਵਿਚ ਜੀਵਨ ਸਮੇਂ ਕਰਮ ਕਰਦਾ ਹੈ, ਉਹ ਉਹੀ ਰਾਸ-ਪੂੰਜੀ ਕਰਮ-ਫਲ ਦੇ ਰੂਪ ਵਿਚ ਨਾਲ ਲਿਜਾਂਦਾ ਹੈ, ਪਿੱਛੋਂ ਉਸ ਨੂੰ ਕੁਝ ਵੀ ਨਹੀਂ ਭੇਜਿਆ ਜਾ ਸਕਦਾ। ਸੋ ਇਹ ਹੈ ਉਸ ਸਾਖੀ ਦਾ ਤੱਤਸਾਰ; ਜੋ ਗੁਰੂ ਨਾਨਕ ਦੇਵ ਜੀ ਦੀ ਹਰਿਦੁਆਰ ਫੇਰੀ ਦੌਰਾਨ ਵਾਪਰੀ ਗੰਗਾ ਕਿਨਾਰੇ ਹਰਿ ਕੀ ਪਉੜੀ ਸਥਾਨ ਨਾਲ ਸੰਬੰਧਿਤ ਹੈ। ਇਸ ਗਿਆਨ ਗੋਸ਼ਟ ਵਾਲੇ ਅਸਥਾਨ ਦਾ ਨਾਮ 'ਗਿਆਨ ਗੋਦੜੀ' ਦੇ ਨਾਮ ਨਾਲ ਪ੍ਰਸਿੱਧ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹਰਿਦੁਆਰ ਫੇਰੀ ਨਾਲ ਸੰਬੰਧਿਤ ਦੋ ਅਸਥਾਨ ਹਨ—ਇਕ ਗੁਰੂ ਨਾਨਕ ਵਾੜਾ, ਜਿਸ ਥਾਂ ਗੁਰੂ ਜੀ ਨੇ ਹਰਿਦੁਆਰ ਪੁੱਜ ਕੇ ਠਹਿਰਾਉ ਕੀਤਾ ਅਤੇ ਦੂਸਰਾ 'ਗਿਆਨ ਗੋਦੜੀ' ਜਿਸ ਅਸਥਾਨ 'ਤੇ ਗੰਗਾ ਵਿਚ ਖੜ੍ਹ ਕੇ ਪਾਂਡਿਆਂ ਨੂੰ ਸੁਚੱਜੀ ਜੀਵਨ-ਜਾਚ ਅਪਣਾ ਕੇ ਆਪਣੇ ਜੀਵਨ ਸਮੇਂ ਹੀ ਚੰਗੇ ਕਰਮ ਕਰਨ ਦਾ ਉਪਦੇਸ਼ ਦਿੱਤਾ ਅਤੇ ਫੋਕਟ ਕਰਮ-ਕਾਂਡਾਂ ਵਿਚ ਅਜਾਈਂ ਸਮਾਂ ਗੁਆਉਣ ਤੋਂ ਪ੍ਰਹੇਜ਼ ਕਰਨ ਦੀ ਪ੍ਰੇਰਨਾ ਕੀਤੀ।

ਗੁਰੂ ਨਾਨਕ ਵਾੜਾ ਨਾਮ ਦੇ ਅਸਥਾਨ 'ਪੁਰ ਉਦਾਸੀ ਸੰਪਰਦਾ ਦਾ ਪ੍ਰਾਚੀਨ ਸਮੇਂ ਤੋਂ ਹੀ ਡੇਰਾ ਹੈ। ਡੇਰੇ ਦੇ ਆਸ-ਪਾਸ ਦੀਆਂ ਦੁਕਾਨਾਂ ਕਿਰਾਏਦਾਰਾਂ ਪਾਸ

*ਡਾਇਰੈਕਟਰ, ਧਾਰਮਿਕ ਸਿੱਖਿਆ ਅਤੇ ਖੋਜ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ਕਿਰਾਏ 'ਪੁਰ ਹਨ।

'ਗਿਆਨ ਗੋਦੜੀ' ਨਾਮ ਦਾ ਇਤਿਹਾਸਕ ਗੁਰਦੁਆਰਾ ਗੰਗਾ ਕਿਨਾਰੇ ਹਰਿ ਕੀ ਪਉੜੀ ਦੇ ਪਾਸ ਹੁੰਦਾ ਸੀ ਜੋ ੧੯੭੯ ਈ. ਵਿਚ ਗੰਗਾ ਕਿਨਾਰੇ ਦੀ ਵਿਕਾਸ-ਸਕੀਮ ਅਧੀਨ ਢਾਹਿਆ ਜਾ ਚੁੱਕਾ ਹੈ ਅਤੇ ਇਸ ਇਤਿਹਾਸਕ ਅਸਥਾਨ ਨੂੰ ਦੁਬਾਰਾ ਬਣਾਏ ਜਾਣ ਲਈ ਸਿੱਖ ਉਸ ਸਮੇਂ ਤੋਂ ਅੱਜ ਤੀਕ ਚਿੱਠੀ-ਪੱਤਰ ਅਤੇ ਗੱਲਬਾਤ ਦੇ ਰੂਪ ਵਿਚ ਸੰਘਰਸ਼ ਕਰਦੇ ਆ ਰਹੇ ਹਨ।

ਗੰਗਾ ਕਿਨਾਰੇ ਹਰਿ ਕੀ ਪਉੜੀ ਅਸਥਾਨ ਦੀ ਵਿਕਾਸ-ਸਕੀਮ ਬਣਾਉਣ ਦੀ ਜ਼ਰੂਰਤ ਕਿਉਂ ਪਈ? ਇਸ ਸੰਬੰਧੀ ਜਾਣਕਾਰੀ ਮਿਲਦੀ ਹੈ ਕਿ ਇਸ ਅਸਥਾਨ 'ਪੁਰ ਕੁੰਭ ਮੇਲੇ ਸਮੇਂ ਜ਼ਿਆਦਾ ਭੀੜ ਹੋ ਗਈ ਅਤੇ ਦੁਰਘਟਨਾ ਵਾਪਰਨ ਕਾਰਨ ਵੀਹ-ਇੱਕੀ ਯਾਤਰੂਆਂ ਦੀ ਮੌਤ ਹੋ ਗਈ। ਦੁਬਾਰਾ ਐਸੀ ਘਟਨਾ ਵਾਪਰਨੋਂ ਰੋਕਣ ਲਈ 'ਵਿਕਾਸ-ਸਕੀਮ' ਅਧੀਨ ਹਰਿ ਕੀ ਪਉੜੀ ਦੇ ਨਜ਼ਦੀਕ ਦੀ ਮਾਰਕੀਟ ਅਤੇ ਗੁਰਦੁਆਰਾ ਗਿਆਨ ਗੋਦੜੀ ਢਾਹ ਦਿੱਤੇ ਗਏ। ਕਿਸੇ ਦਾ ਵਿਕਾਸ—ਕਿਸੇ ਦਾ ਵਿਨਾਸ਼—ਕਉਣ ਜਾਣੇ ਪੀਰ ਪਰਾਈ? ਗਜ਼ਬ ਦੀ ਬਾਤ ਇਹ ਕਿ ਜਿਨ੍ਹਾਂ ਦੀਆਂ ਦੁਕਾਨਾਂ ਢਾਹੀਆਂ ਸਨ ਜਾਂ ਜੋ ਕਿਰਾਏਦਾਰ ਸਨ ਸਭ ਨੂੰ ਮੁਆਵਜ਼ੇ ਦੇ ਕੇ ਪਿੱਛੇ ਮਾਰਕੀਟ ਬਣਾ ਕੇ ਦੁਕਾਨਾਂ ਦੀ ਅਲਾਟਮੈਂਟ ਕਰ ਦਿੱਤੀ ਗਈ। ਪਰ ਗੁਰਦੁਆਰਾ ਗਿਆਨ ਗੋਦੜੀ ਲਈ ਪਿੱਛੇ ਹਟ ਕੇ ਵੀ ਕੋਈ ਅਲਾਟਮੈਂਟ ਨਾ ਹੋਈ। ਇਸ ਅਸਥਾਨ ਦੀ ਮਹੰਤ ਮਾਤਾ ਰਾਮ ਪਿਆਰੀ ਦਾ ਕਿਸੇ ਡੂੰਘੀ ਸਾਜ਼ਸ਼ ਤਹਿਤ ਕਤਲ ਕਰ ਦਿੱਤਾ ਗਿਆ ਦੱਸਿਆ ਜਾਂਦਾ ਹੈ। ਕਤਲ ਦਾ ਕੇਸ ਇਕ ਬਲਵੰਤ ਸਿੰਘ ਨਾਮੀ ਵਿਅਕਤੀ 'ਪੁਰ ਚੱਲਿਆ ਜੋ ਪਹਿਲਾਂ ਮਾਤਾ ਰਾਮ ਪਿਆਰੀ ਨਾਲ ਗੁਰਦੁਆਰਾ ਗਿਆਨ ਗੋਦੜੀ ਦੇ ਪ੍ਰਬੰਧ ਵਿਚ ਦਾਨ-ਦੱਛਣਾ ਇਕੱਠੀ ਕਰਨ ਵਿਚ ਸਹਾਇਤਾ ਕਰਿਆ ਕਰਦਾ ਸੀ ਪਰ ਬਾਅਦ ਵਿਚ ਇਸ ਅਸਥਾਨ ਤੋਂ ਵੱਖ ਹੋ ਕੇ ਗਊ-ਘਾਟ ਵਾਲੀ ਦਿਸ਼ਾ ਵੱਲ 'ਗੁਰੂ ਨਾਨਕ ਲੰਗਰ' ਦਾ ਬੋਰਡ ਲਗਾ ਕੇ ਅਤੇ ਗੁਰਦੁਆਰਾ ਗਿਆਨ ਗੋਦੜੀ ਦਾ ਭੁਲੇਖਾ ਪਾ ਕੇ ਕਥਿਤ ਤੌਰ ਤੇ ਲੋਕਾਂ ਨੂੰ ਗੁੰਮਰਾਹ ਕਰਨ ਲੱਗ ਪਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਨਾਲ ਸੰਬੰਧਿਤ ਹਰਿਦੁਆਰ ਵਾਲੀ ਸਾਖੀ ਦਾ ਸਿੱਖ-ਚੇਤਨਾ ਵਿਚ ਡੂੰਘਾ ਪ੍ਰਭਾਵ ਹੈ। ਇਹ ਸਾਖੀ ਪੰਜਾਬ ਦੇ ਸਕੂਲਾਂ ਵਿਚ ਪੜ੍ਹ ਰਹੇ ਬੱਚਿਆਂ ਦੀਆਂ ਪਾਠ-ਪੁਸਤਕਾਂ ਵਿਚ ਸ਼ਾਮਲ ਰਹੀ ਹੈ। ਦੇਸ਼-ਵਿਦੇਸ਼ ਦੇ ਕਿਸੇ ਵੀ ਕੋਨੇ ਤੋਂ ਅਤੇ ਵਿਸ਼ੇਸ਼ ਤੌਰ 'ਤੇ ਪੰਜਾਬ ਤੋਂ ਸਿੱਖ ਜਦ ਹਰਿਦੁਆਰ ਪੁੱਜਦੇ ਤਾਂ ਉਨ੍ਹਾਂ ਦੇ ਮਨਾਂ ਵਿਚ ਗੁਰਦੁਆਰਾ ਗਿਆਨ ਗੋਦੜੀ ਵਾਲੇ ਅਸਥਾਨ ਦੇ ਦਰਸ਼ਨ ਕਰਨ ਦੀ ਪ੍ਰਬਲ ਭਾਵਨਾ ਹੋਣ ਕਾਰਨ ਇਸ ਅਸਥਾਨ ਦੇ ਢਾਹੇ ਜਾਣ ਦੇ ਸਮੇਂ ਤੋਂ ਹੀ ਚਰਚਾ ਹੋਣੀ ਅਰੰਭ ਹੋ ਗਈ ਸੀ। ਪਰੰਤੂ ੧੯੮੪ ਦਾ ਘੱਲੂਘਾਰਾ ਵਾਪਰਨ ਕਾਰਨ

ਕੁਝ ਸਮਾਂ ਇਸ ਕਾਰਜ ਵਿਚ ਢਲਿਆਈ ਆ ਗਈ। ਜਦ ਸਿੱਖ ਕੌਮ ੧੯੮੪ ਦੇ ਘੱਲੂਘਾਰੇ ਦੇ ਭਾਰੀ ਸਦਮੇ ਤੋਂ ਉਭਰੀ ਤਾਂ ਗੁਰਦੁਆਰਾ ਗਿਆਨ ਗੋਦੜੀ ਦੀ ਸਥਾਪਨਾ ਦੀ ਮੰਗ ਨੇ ਫਿਰ ਜ਼ੋਰ ਫੜਿਆ ਅਤੇ ਇਸ ਕਾਰਜ ਲਈ ਹਰਿਦੁਆਰ ਵਿਖੇ ਹੀ ਇਕ ਗੁਰਦੁਆਰਾ ਗਿਆਨ ਗੋਦੜੀ ਪ੍ਰਬੰਧਕ ਕਮੇਟੀ ਬਣੀ। ਇਸ ਕਮੇਟੀ ਨੇ ਬਾਕਾਇਦਾ ਸਰਕਾਰਾਂ, ਸੰਬੰਧਿਤ ਅਦਾਰਿਆਂ ਅਤੇ ਘੱਟ-ਗਿਣਤੀ ਕਮਿਸ਼ਨਾਂ ਨਾਲ ਲਿਖਾ-ਪੜ੍ਹੀ ਕੀਤੀ। ਲੰਬੀ ਜਦੋ-ਜਹਿਦ ਤੋਂ ਬਾਅਦ ੨੦੦੩ ਵਿਚ ਉਤਰਾਖੰਡ ਸਰਕਾਰ ਨੇ ਹਰਿ ਕੀ ਪਉੜੀ ਤੋਂ ਦੋ ਕਿਲੋਮੀਟਰ ਦੂਰ ਇਕ ਨਹਿਰ ਦੇ ਕੰਢੇ ਗੁਰਦੁਆਰਾ ਗਿਆਨ ਗੋਦੜੀ ਬਣਾਉਣ ਲਈ ਜਗ੍ਹਾ ਅਲਾਟ ਕਰ ਦਿੱਤੀ। ਨੋਟ ਕਰਨ ਵਾਲੀ ਇਹ ਗੱਲ ਹੈ ਕਿ ਇਹ ਜਗ੍ਹਾ ਪਹਿਲਾਂ ਦੀ ਤਰ੍ਹਾਂ ਹਰਿ ਕੀ ਪਉੜੀ ਦੇ ਪਾਸ ਨਹੀਂ ਸੀ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਂਡਿਆਂ ਨਾਲ ਗੋਸ਼ਟ ਹੋਈ ਸੀ। ਦੂਸਰਾ, ਇਹ ਅਲਾਟ ਹੋਈ ਜਗ੍ਹਾ ਨਹਿਰੀ ਵਿਭਾਗ ਦੀ ਸੀ ਜੋ ਕਿ ਉੱਤਰ ਪ੍ਰਦੇਸ਼ ਸਰਕਾਰ ਅਧੀਨ ਸੀ ਅਤੇ ਉਤਰਾਖੰਡ ਸਰਕਾਰ ਪਾਸ ਇਸ ਜ਼ਮੀਨ ਦੀ ਅਲਾਟਮੈਂਟ ਦਾ ਕੋਈ ਅਧਿਕਾਰ ਹੀ ਨਹੀਂ ਸੀ। ਸੋ ਇਸ ਤਰ੍ਹਾਂ ਗੁਰਦੁਆਰਾ ਗਿਆਨ ਗੋਦੜੀ ਕਮੇਟੀ ਦੇ ਨਾਮ ਅਲਾਟ ਹੋਈ ਇਸ ਜਗ੍ਹਾ ਦਾ ਕਬਜ਼ਾ ਅਨੇਕਾਂ ਜਤਨਾਂ ਦੇ ਬਾਵਜੂਦ ਵੀ ਅੱਜ ਤਕ ਨਹੀਂ ਮਿਲਿਆ ਅਤੇ ਇਹ ਅਤਿ ਮਹੱਤਵਪੂਰਨ ਮਸਲਾ ਬਹੁਤ ਹੀ ਸੰਵੇਦਨਸ਼ੀਲ ਬਣ ਚੁੱਕਾ ਹੈ। ਜ਼ਿੰਮੇਦਾਰ ਸੰਸਥਾਵਾਂ ਅਤੇ ਗੁਰਦੁਆਰਾ ਗਿਆਨ ਗੋਦੜੀ ਦੀ ਪ੍ਰਬੰਧਕ ਕਮੇਟੀ ਤੋਂ ਅੱਗੇ ਹੁਣ ਇਹ ਮਸਲਾ ਪੰਜਾਬ, ਦਿੱਲੀ ਅਤੇ ਜਿੱਥੇ-ਜਿੱਥੇ ਵੀ ਸਿੱਖ ਹਨ, ਉੱਥੇ-ਉੱਥੇ ਵਿਸ਼ੇਸ਼ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਕਿਧਰੇ ਇਸ ਮਸਲੇ ਦਾ ਮੁਕਾਬਲਾ ਅਯੁੱਧਿਆ ਮੰਦਰ-ਮਸਜਿਦ ਵਾਲੇ ਮਸਲੇ ਨਾਲ ਹੋਣ ਲੱਗਾ ਹੈ ਅਤੇ ਕਿਧਰੇ ਇਸ ਨੂੰ ੧੯੮੪ ਈ: ਦੇ ਘੱਲੂਘਾਰੇ ਦੌਰਾਨ ਵਾਪਰੀਆਂ ਦੁਖਦਾਈ ਘਟਨਾਵਾਂ ਨਾਲ ਜੋੜਿਆ ਜਾ ਰਿਹਾ ਹੈ। ਸੋ ਉਤਰਾਖੰਡ ਸਰਕਾਰ ਨੂੰ ਚਾਹੀਦਾ ਹੈ ਕਿ ਵੋਟਾਂ ਦੀ ਰਾਜਨੀਤੀ ਤੋਂ ਉੱਪਰ ਉੱਠ ਕੇ ਇਸ ਠੰਡੇ ਬਸਤੇ ਵਿਚ ਪਏ ਮਸਲੇ ਦਾ ਹੱਲ ਫੌਰੀ ਤੌਰ 'ਪੁਰ ਕਰੇ। ਹਰਿ ਕੀ ਪਉੜੀ ਦੇ ਪਾਸ ਪਹਿਲਾਂ ਦੀ ਤਰ੍ਹਾਂ ਓਨੇ ਕੁ ਅਸਥਾਨ ਵਿਚ ਗੁਰਦੁਆਰਾ ਬਣ ਸਕਦਾ ਹੈ-ਬੇਸ਼ੱਕ ਛੋਟਾ ਹੀ ਹੋਵੇ ਇਹ ਯਾਦਗਾਰ ਦੇ ਰੂਪ ਵਿਚ ਉੱਥੇ ਹੀ ਬਣਨਾ ਚਾਹੀਦਾ ਹੈ। ਪੁਰਾਤਨ ਇਤਿਹਾਸ ਦੀ ਕਦਰਦਾਨੀ, ਮਰਯਾਦਾ ਅਤੇ ਸਿੱਖੀ ਜਜ਼ਬਾਤ ਇਹੀ ਮੰਗ ਕਰਦੇ ਹਨ। ਇਸ ਤੋਂ ਇਲਾਵਾ ਜੋ ਜਗ੍ਹਾ ਅਲਾਟ ਕੀਤੀ ਗਈ ਹੈ; ਉਸ ਦਾ ਕਬਜ਼ਾ ਤੁਰੰਤ ਦੁਆਇਆ ਜਾਣਾ ਚਾਹੀਦਾ ਹੈ ਤਾਂ ਜੋ ਉਸ ਅਸਥਾਨ 'ਪੁਰ ਗੁਰਦੁਆਰਾ ਸਾਹਿਬ ਅਤੇ ਸ਼ਰਧਾਲੂਆਂ ਦੇ ਠਹਿਰਨ ਲਈ ਸਰਾਵਾਂ, ਲੰਗਰ ਅਸਥਾਨ ਆਦਿ ਬਣ ਸਕਣ। ਇਸ ਨਾਲ ਸਿੱਖ ਹਿਰਦੇ ਸ਼ਾਂਤ ਹੋਣਗੇ ਅਤੇ ਕੌਮਾਂ ਦਾ ਆਪਸੀ ਪਿਆਰ ਤੇ ਭਾਈਚਾਰਾ ਪ੍ਰਫੁਲਤ ਹੋਵੇਗਾ। ■

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੇ ਉਸ ਦਾ ਪ੍ਰਭਾਵ

*-ਡਾ. ਹਰਨੇਕ ਸਿੰਘ ਕੋਮਲ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦੀ ਮੂਲ ਪ੍ਰਕਿਰਤੀ ਵੈਰਾਗਮਈ ਹੈ ਜੋ ਸੰਸਾਰ ਤੇ ਸੰਸਾਰਿਕ ਰਿਸ਼ਤਿਆਂ ਨੂੰ ਨਾਸ਼ਮਾਨ ਮੰਨ ਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਸਿੱਖਿਆ ਦਿੰਦੀ ਹੈ। ਪਰੰਤੂ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ" ਉਨ੍ਹਾਂ ਦਾ ਜੀਵਨ-ਸਿਧਾਂਤ ਹੈ। ਦੂਜੇ ਪਾਸੇ ਸਮਕਾਲੀ ਮੁਗ਼ਲ ਸਾਮਰਾਜ ਦੀ ਸਾਰੀ ਇਮਾਰਤ ਘੋਰ ਅੱਤਿਆਚਾਰ ਦੀ ਨੀਂਹ ਉੱਪਰ ਉਸਰੀ ਹੋਈ ਸੀ। ਇਸ ਤਰ੍ਹਾਂ ਦੋ ਵਿਰੋਧੀ ਧਾਰਨਾਵਾਂ ਸਮਾਨਅੰਤਰ ਚੱਲ ਰਹੀਆਂ ਸਨ। ਵਿਰੋਧ ਤਾਂ ਸੁਭਾਵਕ ਸੀ। ਆਓ! ਇਸ ਤੱਥ ਨੂੰ ਇਤਿਹਾਸਕ ਪ੍ਰਸੰਗ 'ਚ ਵਾਚਨ ਦਾ ਜਤਨ ਕਰੀਏ। ਜਦ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਗੁਰਗੱਦੀ ਗ੍ਰਹਿਣ ਕੀਤੀ ਤਾਂ ਉਸ ਵੇਲੇ ਔਰੰਗਜ਼ੇਬ ਭਾਰਤ ਦਾ ਸਮਰਾਟ ਸੀ। ਉਹ ਪੱਥਰ-ਮਨ ਸੁੰਨੀ ਮੁਸਲਮਾਨ ਸੀ। ਰਾਜ ਹਥਿਆਉਣ ਤੇ ਬਚਾਉਣ ਲਈ ਉਸ ਨੇ ਆਪਣੇ ਪਿਉ ਤੇ ਭਰਾਵਾਂ 'ਤੇ ਵੀ ਜ਼ੁਲਮ ਕਰਨੋਂ ਸੰਕੋਚ ਨਾ ਕੀਤਾ। ਆਪਣੇ ਪਿਤਾ ਸ਼ਾਹ ਜਹਾਨ ਨੂੰ ਉਸ ਨੇ ਕਈ ਵਰ੍ਹੇ ਬੰਦੀ ਬਣਾਈ ਰੱਖਿਆ ਤੇ ਪਿਆਸਾ ਮਾਰ ਦਿੱਤਾ। ਆਪਣੇ ਆਪ ਵਿਚ ਉਹ ਖੁਦਾਪ੍ਰਸਤ ਹੋਣ ਦਾ ਦਾਅਵਾ ਕਰਦਾ ਸੀ। ਪਰ ਦੂਜੇ ਪਾਸੇ ਖੁਦਾ ਦੀ ਖਲਕਤ ਉਸ ਦੇ ਜ਼ੁਲਮ ਦਾ ਸ਼ਿਕਾਰ ਬਣ ਰਹੀ ਸੀ। ਉਸ ਦੇ ਮਨ 'ਚ ਇਸਲਾਮ ਦੀ ਖਿਦਮਤ ਦਾ ਜਜ਼ਬਾ ਜਨੂੰਨ ਦੀ ਹੱਦ ਤਕ ਪਹੁੰਚ ਗਿਆ ਸੀ। ਹਿੰਦੂਆਂ 'ਤੇ ਹੀ ਨਹੀਂ ਉਸ ਨੇ ਤਾਂ ਸ਼ੀਆ ਮੁਸਲਮਾਨਾਂ ਤੇ ਸੂਫ਼ੀ ਫਕੀਰਾਂ 'ਤੇ ਵੀ ਅੱਤਿਆਚਾਰ ਕੀਤੇ।[੧] ਉਹ ਲਲਿਤ ਕਲਾਵਾਂ ਦਾ ਦੁਸ਼ਮਣ ਸੀ ਅਤੇ ਸੰਗੀਤ ਦਾ ਤਾਂ ਉਸ ਨੇ ਗਲ ਹੀ ਘੁੱਟ ਦਿੱਤਾ। ਸੰਗੀਤ ਨਾਲ ਤਾਂ ਔਰੰਗਜ਼ੇਬ ਨੂੰ ਐਨੀ ਚਿੜ੍ਹ ਸੀ ਕਿ ਉਸ ਨੇ ਆਪਣੇ ਰਾਜ ਵਿਚ ਵਿਸ਼ੇਸ਼ ਅਧਿਕਾਰੀ ਇਸ ਕੰਮ ਲਈ ਨਿਯੁਕਤ ਕੀਤੇ ਸਨ ਕਿ ਉਹ ਨਿਗਰਾਨੀ ਰੱਖਣ ਕਿ ਜਿੱਥੇ ਕੋਈ ਸਾਜ਼ ਵੱਜਦਾ ਹੋਵੇ, ਉਸ ਨੂੰ ਜਾ ਕੇ ਜਲਾ ਦੇਣ। ਸਾਜ਼ਾਂ ਦੇ ਢੇਰ ਲਾ ਕੇ ਤਬਾਹ ਕਰ ਦਿੱਤੇ ਜਾਂਦੇ ਸਨ। ਗਵੱਈਆਂ ਤੇ ਸਾਜ਼ਿੰਦਿਆਂ ਨੂੰ ਉਸ ਨੇ ਭੁੱਖਮਰੀ ਦਾ ਸ਼ਿਕਾਰ ਬਣਾ ਦਿੱਤਾ।[੨] ਇਕ ਕਥਾ ਇਹ ਵੀ ਪ੍ਰਚਲਿਤ ਹੈ ਕਿ ਔਰੰਗਜ਼ੇਬ ਦੀ ਸੰਗੀਤ-ਦੁਸ਼ਮਨੀ ਤੋਂ ਤੰਗ ਆ ਕੇ ਸੰਗੀਤਕਾਰਾਂ ਨੇ ਸੰਗੀਤ ਦਾ ਜਨਾਜ਼ਾ ਕੱਢਿਆ ਸੀ ਤਾਂ ਜੋ ਉਸ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋ ਜਾਵੇ।ਪ੍ਰਤੀਕਰਮ ਵਜੋਂ ਔਰੰਗਜ਼ੇਬ ਨੇ ਕਿਹਾ ਸੀ ਕਿ ਇਸ (ਸੰਗੀਤ) ਨੂੰ ਡੂੰਘਾ ਦਫ਼ਨ ਕਰਨਾ ਤਾਂਕਿ ਮੁੜ ਬਾਹਰ ਨਾ ਆ ਜਾਵੇ।

ਜਦ ਔਰੰਗਜ਼ੇਬ ਹਰ ਪਾਸੇ ਬਦਨਾਮ ਹੋ ਗਿਆ ਤਾਂ ਉਸ ਨੇ ਮੁਸਲਮਾਨਾਂ ਨੂੰ ਖੁਸ਼

** ਗਲੀ ਵਿਕਾਸ ਪਬਲਿਕ ਸਕੂਲ, ਮਲੋਟ-੧੫੨੧੦੭.* *ਮੋ: ੯੩੧੭੭-੬੧੪੧੪*

ਰੱਖਣ ਲਈ ਕਈ ਉਪਾਅ ਸੋਚੇ ਅਤੇ ਮੌਲਵੀਆਂ ਤੋਂ ਸਲਾਹ ਲੈ ਕੇ ਹਿੰਦੂਆਂ ਨੂੰ ਇਸਲਾਮ ਧਰਮ ਗ੍ਰਹਿਣ ਕਰਨ ਲਈ ਮਜਬੂਰ ਕਰਨ ਲੱਗਾ।[੩] ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਔਰੰਗਜ਼ੇਬ ਦੀ ਇਸ ਨੀਤੀ ਦਾ ਵਰਣਨ ਇਸ ਤਰ੍ਹਾਂ ਕੀਤਾ ਗਿਆ ਹੈ:

*ਹਿੰਦੋ ਹਿੰਦੂ ਨ੍ਰਿਬੀਜ ਹੈਂ ਕਰਨੇ,*
*ਸ਼ਾਹਿ ਨੌਰੰਗੇ ਯੌ ਲਿਖ ਬਰਨੇ।*
*ਤੁਰਕ ਪ੍ਰਿਥਮ ਹੋ ਬ੍ਰਾਹਮਨ ਕਰਨੇ,*
*ਔਰ ਹਿੰਦੂ ਹੈਂ ਪਾਛੇ ਫਰਨੇ।*

ਇਸ ਤਰ੍ਹਾਂ ਹਿੰਦੂਆਂ ਉੱਪਰ ਔਰੰਗਜ਼ੇਬ ਦੇ ਜ਼ੁਲਮ ਦਾ ਕੁਹਾੜਾ ਤੇਜ਼ ਹੋ ਗਿਆ। ਹਿੰਦੂਆਂ 'ਤੇ ਜਜ਼ੀਆ ਤੇ ਤੀਰਥ ਯਾਤਰਾ ਟੈਕਸ ਲਾਇਆ ਗਿਆ ਅਤੇ ਉਨ੍ਹਾਂ ਨੂੰ ਅਨੇਕਾਂ ਹੱਕਾਂ ਤੋਂ ਵੰਚਿਤ ਕਰ ਦਿੱਤਾ ਗਿਆ। ਹਿੰਦੂਆਂ ਦੇ ਮੰਦਰ ਢਾਹ ਦਿੱਤੇ ਗਏ ਅਤੇ ਉਨ੍ਹਾਂ ਦੀਆਂ ਧਾਰਮਿਕ ਰਹੁ-ਰੀਤਾਂ 'ਤੇ ਪਾਬੰਦੀ ਲਗਾ ਦਿੱਤੀ ਗਈ। ਇਸ ਤਰ੍ਹਾਂ ਹਿੰਦੂ ਕੌਮ ਭਾਰੀ ਵਿਸ਼ਾਦ ਦਾ ਸ਼ਿਕਾਰ ਹੋ ਗਈ।[੪] ਕੁਝ ਹਿੰਦੂ ਡਰ ਜਾਂ ਲਾਲਚ 'ਚ ਆ ਕੇ ਮੁਸਲਮਾਨ ਬਣ ਗਏ। ਧਰਮ-ਪਰਿਵਰਤਨ ਦਾ ਮੁੱਖ ਕੇਂਦਰ ਕਸ਼ਮੀਰ ਸੀ। ਕਿਹਾ ਜਾਂਦਾ ਹੈ ਕਿ ਰੋਜ਼ਾਨਾ ਸਵਾ ਮਣ ਜਨੇਊ ਲਾਹ ਦਿੱਤੇ ਜਾਂਦੇ ਸਨ। ਇਸ ਤਰ੍ਹਾਂ ਕਸ਼ਮੀਰ ਹਿੰਦੂ ਧਰਮ ਦੀ ਕਤਲਗਾਹ ਬਣ ਗਿਆ।

**ਸ਼ਹੀਦੀ ਯਾਤਰਾ**

ਜਦ ਕਸ਼ਮੀਰੀ ਪੰਡਤਾਂ ਨੂੰ ਔਰੰਗਜ਼ੇਬ ਦੇ ਅੱਤਿਆਚਾਰਾਂ ਤੋਂ ਕਿਸੇ ਤਰ੍ਹਾਂ ਵੀ ਬਚਾਉ ਦੀ ਆਸ-ਉਮੀਦ ਨਾ ਰਹੀ ਤਾਂ ਉਹ ਕਿਰਪਾ ਰਾਮ ਦੀ ਅਗਵਾਈ 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਦਰਬਾਰ 'ਚ ਹਾਜ਼ਰ ਹੋਏ, ਆਪਣੇ ਦੁੱਖ-ਦਰਦ ਦੀ ਵਿਥਿਆ ਸੁਣਾਈ ਅਤੇ ਸੁਰੱਖਿਆ ਲਈ ਅਰਜ਼ੋਈ ਕੀਤੀ। ਉਨ੍ਹਾਂ ਦੀ ਫ਼ਰਿਆਦ ਸੁਣ ਕੇ ਗੁਰੂ ਜੀ ਸੋਚਣ ਲੱਗੇ ਕਿ ਇਨ੍ਹਾਂ ਦੇ ਬਚਾਉ ਲਈ ਕਿਸੇ ਮਹਾਨ ਪੁਰਸ਼ ਦੀ ਕੁਰਬਾਨੀ ਦੀ ਲੋੜ ਹੈ। ਜਦ ਇਸ ਗੱਲ ਦਾ ਪਤਾ ੯ ਵਰ੍ਹਿਆਂ ਦੇ ਬਾਲ ਗੋਬਿੰਦ ਰਾਇ ਜੀ ਨੂੰ ਲੱਗਾ ਤਾਂ ਉਹ ਬੜੇ ਸਵੈ-ਵਿਸ਼ਵਾਸ ਤੇ ਨਿਡਰਤਾ ਨਾਲ ਕਹਿਣ ਲੱਗੇ, "ਆਪ ਜੀ ਨਾਲੋਂ ਵੱਡਾ ਪੁਰਸ਼ ਕੌਣ ਹੋ ਸਕਦਾ ਹੈ? ਤੁਸੀਂ ਹੀ ਹਿੰਦੂ ਧਰਮ ਨੂੰ ਬਚਾਓ!" ਇਹ ਸੁਣ ਕੇ ਗੁਰੂ ਜੀ ਨੂੰ ਯਕੀਨ ਹੋ ਗਿਆ ਕਿ ਬਾਲ ਗੋਬਿੰਦ ਜੀ ਗੁਰਗੱਦੀ ਸੰਭਾਲਣ ਦੇ ਯੋਗ ਹਨ। ਉਨ੍ਹਾਂ ਕਸ਼ਮੀਰੀ ਪੰਡਤਾਂ ਨੂੰ ਦਿਲਾਸਾ ਦੇ ਕੇ ਆਖਿਆ ਕਿ ਜਾ ਕੇ ਬਾਦਸ਼ਾਹ ਨੂੰ ਇਹ ਕਹਿ ਦੇਣ ਕਿ ਜੇਕਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਬਣ ਜਾਣ ਤਾਂ ਉਹ ਸਾਰੇ ਮੁਸਲਮਾਨ ਬਣ ਜਾਣਗੇ। ਇਹ ਸੰਦੇਸ਼ ਲੈ ਕੇ ਕਸ਼ਮੀਰੀ ਪੰਡਤ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਪਾਸ ਪਹੁੰਚੇ ਅਤੇ ਕੁਝ ਸਮੇਂ ਲਈ ਬਾਦਸ਼ਾਹ ਦੇ ਜ਼ੁਲਮ ਤੋਂ ਛੁਟਕਾਰਾ ਪਾਇਆ। ਗੁਰੂ ਸਾਹਿਬ ਨੂੰ ਦਿੱਲੀ ਤੋਂ ਬੁਲਾਵਾ ਆਇਆ ਤਾਂ ਉਹ ਗੁਰਗੱਦੀ ਗੋਬਿੰਦ ਰਾਇ ਜੀ ਨੂੰ ਸੰਭਾਲ ਕੇ ਆਪ ਦੀਵਾਨ ਮਤੀ ਦਾਸ, ਭਾਈ ਦਿਆਲਾ ਜੀ, ਭਾਈ ਸਤੀ

ਦਾਸ ਤੇ ਭਾਈ ਜੈਤਾ ਜੀ ਆਦਿ ਸਿੱਖਾਂ ਨੂੰ ਨਾਲ ਲੈ ਕੇ ਜਥੇ ਦੇ ਰੂਪ 'ਚ ਅਨੰਦਪੁਰ ਤੋਂ ਰਵਾਨਾ ਹੋ ਗਏ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੇ ਸਿੱਖਾਂ ਸਮੇਤ ਸਿੱਧਾ ਦਿੱਲੀ ਜਾਣ ਦੀ ਥਾਂ ਰਸਤੇ 'ਚ ਸ਼ੋਕਗ੍ਰਸਤ ਸਿੱਖ ਸੰਗਤਾਂ ਤੇ ਹੋਰ ਲੋਕਾਂ ਨੂੰ ਉਪਦੇਸ਼ ਦਿੰਦੇ ਹੋਏ, ਧੀਰਜ ਬੰਨ੍ਹਾਉਂਦੇ ਹੋਏ ਜਾ ਰਹੇ ਸਨ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਦਿੱਲੀ ਪਹੁੰਚਣ 'ਚ ਕੁਝ ਸਮਾਂ ਲੱਗ ਗਿਆ। ਔਰੰਗਜ਼ੇਬ ਨੂੰ ਸ਼ੱਕ ਹੋ ਗਿਆ ਕਿ ਗੁਰੂ ਜੀ ਕਿਧਰੇ ਫ਼ਰਾਰ ਨਾ ਹੋਣ ਜਾਣ। ਬਾਦਸ਼ਾਹ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਤੇ ਉਕਤ ਸਿੱਖਾਂ ਨੂੰ ਆਗਰੇ ਨੇੜੇ ਹੀ ਬੰਦੀ ਬਣਾ ਲਿਆ ਗਿਆ।

**ਮਹਾਨ ਸ਼ਹਾਦਤ**

ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਲਈ ਬਹੁਤ ਪ੍ਰੇਰਿਆ, ਦਲੀਲਬਾਜ਼ੀ ਕੀਤੀ ਪਰ ਨਾਕਾਮ ਰਿਹਾ। ਫਿਰ ਕੋਈ ਕਰਾਮਾਤ ਵਿਖਾਉਣ ਲਈ ਆਖਿਆ ਪਰ ਗੁਰੂ ਜੀ ਨੇ ਅਜਿਹਾ ਨਾ ਕੀਤਾ। ਆਪਣੀ ਇਸ ਅਸਫਲਤਾ ਤੋਂ ਬਾਅਦ ਉਸ ਨੇ ਗੁਰੂ ਜੀ ਤੇ ਸਾਥੀ ਸਿੰਘਾਂ ਨੂੰ ਕਸ਼ਟ ਦੇਣੇ ਸ਼ੁਰੂ ਕਰ ਦਿੱਤੇ। ਗੁਰੂ ਜੀ ਨੂੰ ਤੰਗ ਪਿੰਜਰੇ ਵਿਚ ਬੰਦੀ ਬਣਾ ਕੇ ਰੱਖਿਆ ਗਿਆ। ਉਨ੍ਹਾਂ ਦੇ ਨਾਲ ਆਏ ਸਿੱਖਾਂ ਵਿੱਚੋਂ ਭਾਈ ਦਿਆਲਾ ਜੀ ਨੂੰ ਜਿਊਂਦਿਆਂ ਦੇਗ਼ ਵਿਚ ਉਬਾਲਿਆ ਗਿਆ; ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਿਆ ਗਿਆ ਤੇ ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਕੇ ਅੱਗ ਲਗਾਈ ਗਈ। ਅੰਤ 'ਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਸ਼ਾਹੀ ਹੁਕਮ ਨਾਲ ਜਲਾਲ ਦੀਨ ਨਾਂ ਦੇ ਜਲਾਦ ਨੇ ਧੜ ਨਾਲੋਂ ਵੱਖ ਕਰ ਦਿੱਤਾ। ਧਰਮ ਹੇਤ ਸੀਸ ਦੇਣ ਦਾ ਇਹ ਸਾਕਾ ੧੧ ਨਵੰਬਰ ੧੬੭੫ ਈਸਵੀ ਨੂੰ ਹੋਇਆ। ਇਸ ਨਾਲ ਸਾਰੇ ਪਾਸੇ ਹਾਹਾਕਾਰ ਮੱਚ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 'ਬਚਿਤ੍ਰ ਨਾਟਕ' ਵਿਚ ਇਸ ਤਰ੍ਹਾਂ ਅੰਕਿਤ ਹੈ:

*ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।*
*ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ॥੧੫॥*
*ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ।*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕਿ॥੧੬॥*

ਦਿੱਲੀ 'ਚ ਜਿਸ ਥਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਸ਼ਹੀਦ ਕੀਤਾ ਗਿਆ ਉਸ ਥਾਂ, ਚਾਂਦਨੀ ਚੌਂਕ 'ਚ ਗੁਰਦੁਆਰਾ ਸੀਸ ਗੰਜ ਬਣਿਆ ਹੋਇਆ ਹੈ। ਕਿਹਾ ਜਾਂਦਾ ਹੈ ਕਿ ਜਿਸ ਦਿਨ, ਜਿਸ ਵੇਲੇ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ ਤਾਂ ਉਸ ਵੇਲੇ ਦਿੱਲੀ 'ਚ ਜ਼ੋਰਦਾਰ ਹਨ੍ਹੇਰੀ ਆਈ ਅਤੇ ਸਾਰਾ ਅਸਮਾਨ ਖ਼ੂਨ ਵਰਗਾ ਲਾਲ ਹੋ ਗਿਆ। ਗੁਰੂ ਜੀ ਦਾ ਇਕ ਸ਼ਰਧਾਲੂ ਸਿੱਖ ਭਾਈ ਜੈਤਾ ਬੜੀ ਸਿਆਣਪ ਨਾਲ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਅਨੰਦਪੁਰ ਸਾਹਿਬ ਪਹੁੰਚ ਗਿਆ। ਭਾਈ ਜੈਤਾ ਰੰਗਰੇਟਾ ਸਿੱਖ ਸੀ। ਦਸਮੇਸ਼ ਜੀ ਨੇ ਉਸ ਨੂੰ ਬੜੇ ਪਿਆਰ ਨਾਲ ਛਾਤੀ ਨਾਲ ਲਾ ਲਿਆ

ਅਤੇ ਆਖਿਆ "ਰੰਗਰੇਟਾ ਗੁਰੂ ਕਾ ਬੇਟਾ!" ਗੁਰੂ ਜੀ ਤੇ ਸਿੱਖ ਸੰਗਤਾਂ ਵੱਲੋਂ ਸ਼ਰਧਾ ਤੇ ਸਤਿਕਾਰ ਨਾਲ 'ਸੀਸ' ਦਾ ਅੰਤਮ ਸਸਕਾਰ ਕਰ ਦਿੱਤਾ ਗਿਆ। ਹੁਣ ਇਸ ਥਾਂ ਗੁਰਦੁਆਰਾ ਸੀਸ ਗੰਜ ਸਾਹਿਬ ਸੁਸ਼ੋਭਿਤ ਹੈ।

ਇਕ ਸ਼ਰਧਾਲੂ ਸਿੱਖ, ਲੱਖੀ ਸ਼ਾਹ ਲੁਬਾਣਾ ਜਾਨ ਦੀ ਪਰਵਾਹ ਨਾ ਕਰਦਾ ਹੋਇਆ ਪਹਿਰੇਦਾਰਾਂ ਦੀ ਨਜ਼ਰ ਤੋਂ ਬਚ ਕੇ ਗੁਰੂ ਜੀ ਦੇ ਧੜ ਨੂੰ ਕੱਪੜੇ 'ਚ ਲਪੇਟ ਕੇ ਆਪਣੇ ਘਰ ਲੈ ਆਇਆ ਅਤੇ ਬੜੇ ਅਦਬ ਨਾਲ ਪਲੰਘ ਉੱਪਰ ਪਾ ਕੇ ਆਪਣੇ ਘਰ ਨੂੰ ਅੱਗ ਲਾ ਦਿੱਤੀ ਤਾਂ ਕਿ ਕਿਸੇ ਨੂੰ ਸ਼ੱਕ ਨਾ ਪਵੇ। ਦੂਜੇ ਦਿਨ ਅਸਥੀਆਂ ਇਕੱਤਰ ਕਰ ਕੇ ਇਕ ਗਾਗਰ ਵਿਚ ਪਾ ਲਈਆਂ ਅਤੇ ਗਾਗਰ ਧਰਤੀ 'ਚ ਦਫ਼ਨਾ ਦਿੱਤੀ। ਦਿੱਲੀ 'ਚ, ਇਸ ਥਾਂ 'ਤੇ ਗੁਰਦੁਆਰਾ ਰਕਾਬਗੰਜ ਬਣਿਆ ਹੋਇਆ ਹੈ।

**ਸ਼ਹਾਦਤ ਦੀ ਵਿਲੱਖਣਤਾ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਇਹ ਸ਼ਹਾਦਤ ਕਈ ਪੱਖਾਂ ਤੋਂ ਮਹਾਨ ਤੇ ਵਿਲੱਖਣ ਹੈ। ਸਭ ਤੋਂ ਅਹਿਮ ਗੱਲ ਤਾਂ ਇਹ ਹੈ ਕਿ ਆਮ ਤੌਰ 'ਤੇ ਕਾਤਲ ਮਕਤੂਲ ਪਾਸ ਜਾਂਦਾ ਹੈ ਪਰੰਤੂ ਗੁਰੂ ਸਾਹਿਬ ਆਪ ਸ਼ਹਾਦਤ ਲਈ ਦਿੱਲੀ ਗਏ ਅਤੇ ਉੱਥੇ ਜਾ ਕੇ ਆਪਣੇ ਸਰੀਰ ਦਾ ਠੀਕਰਾ ਔਰੰਗਜ਼ੇਬ ਦੀ ਜ਼ਾਲਮ ਸਰਕਾਰ ਦੇ ਸਿਰ ਭੰਨਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ ਇਹ ਸ਼ਹਾਦਤ 'ਤਿਲਕ ਜੰਞੂ' ਦੀ ਸਲਾਮਤੀ ਲਈ ਦਿੱਤੀ ਗਈ, ਜਿਵੇਂ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੩॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥*
*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥੧੪॥*

ਇਸ ਤਰ੍ਹਾਂ ਇਹ ਸ਼ਹਾਦਤ 'ਤਿਲਕ ਜੰਞੂ' ਦੀ ਰੱਖਿਆ ਲਈ ਦਿੱਤੀ ਗਈ ਜਦ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਰਸਮ ਦਾ ਵਿਰੋਧ ਕੀਤਾ ਸੀ। ਦਰਅਸਲ, ਮੁੱਦਾ 'ਤਿਲਕ ਜੰਞੂ' ਦਾ ਨਹੀਂ ਸੀ, ਧਰਮ ਦੀ ਅਜ਼ਾਦੀ ਦਾ ਸੀ, ਪਾਠ-ਪੂਜਾ ਦੀ ਖੁੱਲ੍ਹ ਦਾ ਸੀ, ਜ਼ੁਲਮ-ਜਬਰ ਦੀ ਵਿਰੋਧਤਾ ਦਾ ਸੀ। ਪੰਜਾਬੀ ਕਵੀ ਸੋਹਣ ਸਿੰਘ ਮੀਸ਼ਾ ਨੇ ਖ਼ੂਬ ਕਿਹਾ ਹੈ:

*ਗੁਰੂ ਨੇ ਦੱਸਿਆ ਸਾਨੂੰ, ਹੈ ਬਣ ਕੇ ਹਿੰਦ ਦੀ ਚਾਦਰ।*
*ਧਰਮ ਸਾਰੇ ਪਵਿੱਤਰ ਨੇ, ਕਰੋ ਹਰ ਧਰਮ ਦਾ ਆਦਰ।...*
*ਬਣੀ ਹੁੰਦੀ ਅਜਿਹੀ ਭੀੜ ਜੇ ਸੁੰਨਤ ਨਮਾਜ਼ ਉੱਤੇ।*
*ਜਾਂ ਲਗਦੀ ਰੋਕ ਕਿਧਰੇ ਵੀ ਅਜ਼ਾਨਾਂ ਦੀ ਅਵਾਜ਼ ਉੱਤੇ।*
*ਗੁਰੂ ਨੇ ਤਦ ਵੀ ਏਦਾਂ ਹੀ ਦੁਖੀ ਦੀ ਪੀੜ ਹਰਨੀ ਸੀ।*
*ਸੀ ਦੇਣਾ ਸੀਸ ਏਦਾਂ ਹੀ, ਨਾ ਮੁੱਖ ਤੋਂ ਸੀ ਉਚਰਨੀ ਸੀ।*

ਡਾ. ਅਤਰ ਸਿੰਘ ਦੇ ਕਥਨ ਅਨੁਸਾਰ, "ਆਪਣੇ ਮਜ਼੍ਹਬ ਦੀ ਪਾਲਨਾ ਹਿਤ ਆਪਣੀ ਜਾਨ ਵਾਰ ਦੇਣੀ ਤੇ ਆਪਣੇ ਦੇਸ਼ ਦੀ ਰੱਖਿਆ ਲਈ ਮੌਤ ਕਬੂਲ ਕਰ ਲੈਣੀ ਵੀ ਕੋਈ ਘੱਟ ਆਤਮਿਕ ਸੂਰਮਗਤੀ ਦੀ ਗੱਲ ਨਹੀਂ, ਪਰ ਕਿਸੇ ਦੂਜੇ ਮਜ਼੍ਹਬ ਦੀ ਰਾਖੀ ਲਈ ਆਪਾ ਨਿਛਾਵਰ ਕਰ ਦੇਣਾ ਤਾਂ ਆਪਣੇ ਆਪੇ ਦੇ ਹਰ ਵਿਸਥਾਰ ਨੂੰ ਉਲੰਘ ਕੇ ਸਮੁੱਚੀ ਮਾਨਵਤਾ ਜਿੱਡਾ ਵਿਸ਼ਾਲ ਹੋ ਜਾਣਾ ਹੈ।[੫] ਇਸ ਸ਼ਹਾਦਤ ਨੇ ਜ਼ਮੀਰ ਦੀ ਅਜ਼ਾਦੀ ਦੀ ਰੱਖਿਆ ਲਈ ਰਾਹ ਪੱਧਰਾ ਕੀਤਾ। ਪ੍ਰਸਿੱਧ ਇਤਿਹਾਸਕਾਰ ਡਾ. ਜੇ. ਐੱਸ. ਗਰੇਵਾਲ ਦੇ ਵਿਚਾਰ ਅਨੁਸਾਰ, "ਗੁਰੂ ਤੇਗ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਦੀ ਪ੍ਰਾਪਤੀ ਤੇ ਕਾਮਯਾਬੀ ਲਈ ਰਾਹ ਬਣਾਇਆ ਜਿਸ ਦੇ ਸਿੱਟੇ ਵਜੋਂ ਹੀ ਗੁਰੂ ਗੋਬਿੰਦ ਸਿੰਘ ਨੇ ਸਿੱਖ ਪੰਥ ਨੂੰ ਇਕ ਨਵੀਂ ਏਕਤਾ ਪ੍ਰਦਾਨ ਕੀਤੀ ਅਤੇ ਉਸ ਨੂੰ ਸਮੇਂ ਦੀ ਸਰਕਾਰ ਵਿਰੁੱਧ ਆਪਣੀ ਜ਼ਮੀਰ ਦੀ ਆਵਾਜ਼ ਦੀ ਰਾਖੀ ਕਰਨ ਦੇ ਯੋਗ ਬਣਾਇਆ। ਅਠਾਰ੍ਹਵੀਂ ਸਦੀ ਦੌਰਾਨ ਸਿੱਖਾਂ ਦੁਆਰਾ ਹਾਸਲ ਕੀਤੀ ਰਾਜਨੀਤਿਕ ਅਜ਼ਾਦੀ ਜ਼ਮੀਰ ਦੀ ਅਜ਼ਾਦੀ ਦਾ ਹੀ ਤਰਕਸ਼ੀਲ ਅਤੇ ਇਤਿਹਾਸਕ ਵਿਕਾਸ ਸੀ ਜਿਸ ਦੀ ਰਾਖੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਕੀਤੀ ਅਤੇ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਭਵ ਬਣਾਇਆ।"[੬]

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਅਦੁੱਤੀ ਸ਼ਹਾਦਤ ਦੇ ਫਲਸਰੂਪ ਸਿੱਖ ਜਗਤ 'ਚ ਰੋਸ ਤੇ ਰੋਹ ਦੀ ਜਵਾਲਾ ਭੜਕ ਉੱਠੀ। ਧਰਮ ਦੀ ਰੱਖਿਆ ਲਈ ਤੇ ਜ਼ੁਲਮ ਦੇ ਨਾਸ਼ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਨੁਮਾਈ ਹੇਠ ਖੜਗ ਤੇ ਖੰਡਾ ਲੈ ਕੇ ਸਿਰਲੱਥ ਸਿੰਘ ਸੂਰਮੇ ਰਣਭੂਮੀ 'ਚ ਆਉਣ ਲੱਗੇ। ਉਹ ਸ਼ਮਸ਼ੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਆ ਗਈ ਜਿਸ ਲਈ ਫੌਲਾਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਆਰ ਕੀਤਾ ਸੀ।[੭] ਸਿੱਖੀ ਦਾ 'ਸੰਤ' ਸਰੂਪ ਪੂਰੀ ਤਰ੍ਹਾਂ 'ਸੰਤ-ਸਿਪਾਹੀ' ਦੇ ਸਰੂਪ 'ਚ ਰੂਪਾਂਤ੍ਰਿਤ ਹੋ ਗਿਆ। ਖਾਲਸਾ ਪੰਥ ਦੀ ਸਿਰਜਨਾ ਲਈ ਆਧਾਰ-ਭੂਮੀ ਤਿਆਰ ਹੋ ਗਈ ਅਤੇ ਮੁਗ਼ਲ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਹੋਣ ਲੱਗੀਆਂ।

***ਹਵਾਲੇ :-***


*੧. J.N. Sarkar, Aurangzeb, p.111*

*੨. S.M. Latif, History of Punjab, p. 175-76*

*੩. Maucauliffe, Life of Guru Teg Bahader, p. 39*

*੪. Prof. Puran Singh, The Ten Masters, p. 92*

*੫. ਪ੍ਰੀਤਲੜੀ, ਦਸੰਬਰ ੧੯੭੫, ਸਫ਼ਾ ੫੧*

*੬. ਉਹੀ, ਸਫ਼ਾ ੧੯*

*੭. Sir, Gokal Chand Narang, Transformation of Sikhism, p. 17*

# ਕਸ਼ਮੀਰੀ ਪੰਡਤਾਂ ਦਾ ਸ਼ਰਨ-ਸਥਲ—ਅਨੰਦਪੁਰ ਸਾਹਿਬ

*-ਡਾ. ਪਰਮਵੀਰ ਸਿੰਘ**

ਮੁਗ਼ਲਾਂ ਦੀਆਂ ਛੇ ਪੀੜ੍ਹੀਆਂ ਨੇ ਭਾਰਤ ਉੱਪਰ ਰਾਜ ਕੀਤਾ। ਤੀਜੇ ਮੁਗ਼ਲ ਬਾਦਸ਼ਾਹ ਅਕਬਰ ਨੇ ਮੁਗ਼ਲ ਸਾਮਰਾਜ ਦੀਆਂ ਭਾਰਤ ਵਿਚ ਨੀਹਾਂ ਪੱਕੀਆਂ ਕਰਨ ਲਈ ਲੱਗਭਗ ਪੰਜਾਹ ਸਾਲ ਲਗਾ ਦਿੱਤੇ ਪਰ ਛੇਵੇਂ ਮੁਗ਼ਲ ਸਮਰਾਟ ਬਾਦਸ਼ਾਹ ਔਰੰਗਜ਼ੇਬ ਨੇ ਅਕਬਰ ਦੁਆਰਾ ਮੁਗ਼ਲ ਸਾਮਰਾਜ ਦੀਆਂ ਭਾਰਤ ਵਿਚ ਪੱਕੀਆਂ ਕੀਤੀਆਂ ਨੀਹਾਂ ਨੂੰ ਆਪਣੇ ਪੰਜਾਹ ਸਾਲਾਂ ਦੇ ਸਾਸ਼ਨ ਕਾਲ ਦੌਰਾਨ ਖੋਖਲਾ ਕਰ ਦਿੱਤਾ। ਜਿੱਥੇ ਬਾਦਸ਼ਾਹ ਅਕਬਰ ਨੇ ਮੁਗ਼ਲ ਸਾਮਰਾਜ ਨੂੰ ਮਜ਼ਬੂਤ ਕਰਨ ਲਈ ਸਾਰੇ ਧਰਮਾਂ ਦੇ ਲੋਕਾਂ ਅਤੇ ਅਧਿਆਤਮਿਕ ਵਿਅਕਤੀਆਂ ਨੂੰ ਉਨ੍ਹਾਂ ਦੇ ਰੁਤਬੇ ਮੁਤਾਬਕ ਯੋਗ ਮਾਣ-ਸਤਿਕਾਰ ਬਖਸ਼ਿਆ ਉੱਥੇ ਬਾਦਸ਼ਾਹ ਔਰੰਗਜ਼ੇਬ ਆਮ ਜਨ-ਸਾਧਾਰਨ ਨੂੰ ਤਾਂ ਕੀ ਮਹਾਨ ਅਧਿਆਤਮਿਕ ਸ਼ਖ਼ਸੀਅਤਾਂ ਨੂੰ ਵੀ ਸੁੰਨੀ ਪ੍ਰਭਾਵ ਹੇਠ ਦਬਾਉਣ ਅਤੇ ਕੁਚਲਣ ਦੀ ਨੀਤੀ 'ਤੇ ਚੱਲਣ ਲੱਗਾ ਅਤੇ ਇਸ ਕੰਮ ਵਿਚ ਉਸ ਨੇ ਆਪਣੇ ਧਰਮ ਦੇ ਉਨ੍ਹਾਂ ਪੀਰਾਂ-ਫਕੀਰਾਂ ਤਕ ਨੂੰ ਵੀ ਨਹੀਂ ਬਖਸ਼ਿਆ ਜੋ ਕਿ ਅਸੰਪਰਦਾਇਕਤਾ ਅਤੇ ਭਰਾਤਰੀਅਤਾ ਦੀ ਥੋੜ੍ਹੀ ਬਹੁਤ ਵੀ ਸੋਚ ਰੱਖਦੇ ਸਨ।[੧] ਅਜਿਹੇ ਸਮੇਂ ਇਹ ਕਿਵੇਂ ਆਸ ਕੀਤੀ ਜਾ ਸਕਦੀ ਹੈ ਕਿ ਗ਼ੈਰ-ਮੁਸਲਮਾਨ ਸੁਰੱਖਿਅਤ ਮਹਿਸੂਸ ਕਰ ਰਹੇ ਹੋਣਗੇ? ਇਹ ਕਿਹਾ ਜਾਂਦਾ ਹੈ ਕਿ ਉਸ ਵੇਲੇ ਹਿੰਦੂ, ਸ਼ੀਆ ਅਤੇ ਈਸਾਈ ਆਪਣੇ-ਆਪਣੇ ਤਰੀਕੇ ਨਾਲ ਦੈਵੀ ਸ਼ਕਤੀ ਦੀ ਤਾਂਘ ਕਰ ਰਹੇ ਸਨ, ਜੋ ਉਨ੍ਹਾਂ ਨੂੰ ਇਸ ਜਬਰ ਅਤੇ ਜ਼ੁਲਮ ਤੋਂ ਨਿਜਾਤ ਦਿਵਾਏ।[੨] ਸਮੇਂ ਦੇ ਹਾਲਾਤ ਦਿਨੋ-ਦਿਨ ਖਰਾਬ ਹੋ ਰਹੇ ਸਨ ਕਿਉਂਕਿ ਔਰੰਗਜ਼ੇਬ ਨੇ ਸੁੰਨੀ ਮੁਸਲਮਾਨਾਂ ਦੇ ਪ੍ਰਭਾਵ ਹੇਠ ਹਿੰਦੂ ਧਰਮ ਨਾਲ ਸੰਬੰਧਿਤ ਬਹੁਤ ਸਾਰੇ ਇਤਿਹਾਸਕ ਮੰਦਰ ਢਾਹ ਦਿੱਤੇ ਅਤੇ ਉਨ੍ਹਾਂ ਦੀ ਜਗ੍ਹਾ ਮਸਜਿਦਾਂ ਨੇ ਲੈ ਲਈ।[੩]

ਧਾਰਮਿਕ ਜਜ਼ਬਾਤਾਂ ਨੂੰ ਸੱਟ ਮਾਰਨ ਤੋਂ ਬਾਅਦ ਮੁਗ਼ਲ ਹਕੂਮਤ ਨੇ ਗ਼ੈਰ-ਮੁਸਲਮਾਨਾਂ ਨੂੰ ਦਬਾਉਣ ਅਤੇ ਇਸਲਾਮ ਦੇ ਫੈਲਾਅ ਲਈ ਜਿਹੜਾ ਕਦਮ ਚੁੱਕਿਆ ਉਹ ਸੀ ਉਨ੍ਹਾਂ ਨੂੰ ਆਰਥਿਕ ਪੱਧਰ 'ਤੇ ਕਮਜ਼ੋਰ ਕਰਨਾ। ਉਸ ਨੇ ਗ਼ੈਰ-ਮੁਸਲਮਾਨ ਲੋਕਾਂ 'ਤੇ ਜਜ਼ੀਆ ਨਾਂ ਦਾ ਇਕ ਵਿਸ਼ੇਸ਼ ਟੈਕਸ ਲਾ ਦਿੱਤਾ। ਇਹ ਇਕ ਅਜਿਹਾ ਟੈਕਸ ਸੀ ਜਿਸ ਬਾਰੇ ਉਸ ਤੋਂ ਪਹਿਲੇ ਮੁਗ਼ਲ ਹਾਕਮਾਂ ਨੇ ਕਦੇ ਸੋਚਿਆ ਵੀ ਨਹੀਂ ਸੀ।[੪] ਜਦੋਂ ਲੋਕਾਂ ਨੇ ਬਾਦਸ਼ਾਹ ਔਰੰਗਜ਼ੇਬ ਕੋਲ ਇਸ ਟੈਕਸ ਲਾਉਣ 'ਤੇ ਵਿਰੋਧ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੂੰ ਹਾਥੀਆਂ ਦੇ ਪੈਰਾਂ ਥੱਲੇ ਕੁਚਲਣ ਦਾ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਹੁਕਮ ਦੇ ਦਿੱਤਾ ਗਿਆ ਅਤੇ ਨਾਲ ਹੀ ਇਸ ਟੈਕਸ ਦੀ ਜਬਰੀ ਵਸੂਲੀ ਦਾ ਹੁਕਮ ਵੀ ਸੁਣਾ ਦਿੱਤਾ।

ਬਾਦਸ਼ਾਹ ਔਰੰਗਜ਼ੇਬ ਨੇ ਗ਼ੈਰ-ਮੁਸਲਿਮ ਲੋਕਾਂ ਨੂੰ ਦਬਾਉਣ ਲਈ ਜਿਹੜਾ ਅਗਲਾ ਕਦਮ ਚੁੱਕਿਆ ਉਹ ਸੀ ਉਨ੍ਹਾਂ ਦੇ ਸਭਿਆਚਾਰ ਅਤੇ ਮੇਲਿਆਂ ਨੂੰ ਖਤਮ ਕਰਨਾ। ਇਨ੍ਹਾਂ ਮੇਲਿਆਂ ਅਤੇ ਤਿਉਹਾਰਾਂ ਵਿਚ ਉਸ ਤੋਂ ਪਹਿਲਾਂ ਦੇ ਮੁਗਲ ਸ਼ਾਸਕ ਆਪ ਹਿੱਸਾ ਲੈਂਦੇ ਅਤੇ ਸਭ ਧਰਮਾਂ ਦੇ ਲੋਕਾਂ ਨੂੰ ਆਪਣੇ-ਆਪਣੇ ਰੀਤੀ-ਰਿਵਾਜਾਂ ਦੇ ਅਨੁਸਾਰ ਇਹ ਤਿਉਹਾਰ ਮਨਾਉਣ ਦੀ ਖੁੱਲ੍ਹ ਸੀ।[੫] ਪਰ ਬਾਦਸ਼ਾਹ ਔਰੰਗਜ਼ੇਬ ਨੇ ਇਨ੍ਹਾਂ ਤਿਉਹਾਰਾਂ 'ਤੇ ਪਾਬੰਦੀ ਲਾ ਦਿੱਤੀ ਤਾਂ ਕਿ ਗ਼ੈਰ-ਮੁਸਲਿਮ ਲੋਕ ਕਦੇ ਵੀ ਇਕ ਜਗ੍ਹਾ 'ਤੇ ਇਕੱਠੇ ਨਾ ਹੋ ਸਕਣ।[੬]

ਇੰਨੀਆਂ ਪਾਬੰਦੀਆਂ ਅਤੇ ਵਿਸ਼ੇਸ਼ ਟੈਕਸਾਂ ਦੇ ਬਾਵਜੂਦ ਵੀ ਜਦੋਂ ਬਾਦਸ਼ਾਹ ਔਰੰਗਜ਼ੇਬ ਆਪਣੇ ਮਿਸ਼ਨ ਵਿਚ ਕਾਮਯਾਬ ਨਾ ਹੋ ਸਕਿਆ ਤਾਂ ਉਸ ਨੇ ਗ਼ੈਰ-ਮੁਸਲਮਾਨਾਂ 'ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ ਅਤੇ ਉਨ੍ਹਾਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਇਆ ਜਾਣ ਲੱਗਾ। ਬਾਦਸ਼ਾਹ ਨੇ ਇਹ ਕੰਮ ਕਸ਼ਮੀਰ ਤੋਂ ਸ਼ੁਰੂ ਕੀਤਾ ਕਿਉਂਕਿ ਕਸ਼ਮੀਰ ਦੇ ਪੰਡਤਾਂ ਬਾਰੇ ਇਹ ਕਿਹਾ ਜਾਂਦਾ ਸੀ ਕਿ ਇਹ ਵਿਦਵਾਨ ਤੇ ਪੜ੍ਹੇ-ਲਿਖੇ ਹਨ ਅਤੇ ਜੇਕਰ ਇਹ ਕਸ਼ਮੀਰੀ ਪੰਡਤ ਇਸਲਾਮ ਕਬੂਲ ਕਰ ਲੈਣ ਤਾਂ ਬਾਕੀ ਭਾਰਤ ਦੇ ਲੋਕ ਵੀ ਆਪਣੇ ਆਪ ਹੀ ਮੁਸਲਮਾਨ ਬਣ ਜਾਣਗੇ। ਇਕ ਦੂਜਾ ਕਾਰਨ ਇਹ ਵੀ ਮੰਨਿਆ ਜਾਂਦਾ ਸੀ ਕਿ ਜੇਕਰ ਇਹ ਕਸ਼ਮੀਰੀ ਪੰਡਤ ਵਿਰੋਧ ਕਰਨਗੇ ਤਾਂ ਇਨ੍ਹਾਂ ਵਿਰੁੱਧ ਜਹਾਦ ਦਾ ਨਾਅਰਾ ਲਾਉਣਾ ਵੀ ਸੌਖਾ ਹੋ ਜਾਵੇਗਾ।[੭] ਕਸ਼ਮੀਰ ਦੇ ਗਵਰਨਰ ਨੇ ਦ੍ਰਿੜ੍ਹ ਨਿਸ਼ਚੇ ਨਾਲ ਇਹ ਕੰਮ ਸ਼ੁਰੂ ਕੀਤਾ ਤਾਂ ਕਿ ਉਹ ਬਾਦਸ਼ਾਹ ਦੀ ਵਧੇਰੇ ਨੇੜਤਾ ਪ੍ਰਾਪਤ ਕਰ ਸਕੇ। ਉਸ ਨੇ ਬਾਦਸ਼ਾਹ ਦਾ ਹੁਕਮ ਮਿਲਦੇ ਹੀ ਹਜ਼ਾਰਾਂ ਕਸ਼ਮੀਰੀ ਬ੍ਰਾਹਮਣਾਂ ਦਾ ਕਤਲ ਕਰ ਦਿੱਤਾ। ਉਹ ਬਾਦਸ਼ਾਹ ਦੀ ਇਸ ਸੋਚ ਦੇ ਅਨੁਸਾਰ ਕੰਮ ਕਰਨ ਲੱਗਾ ਕਿ:

*ਹਿੰਦੋ ਹਿੰਦੂ ਨ੍ਰਿਬੀਜ ਹੈ ਕਰਨੇ, ਸ਼ਾਹਿ ਨੁਰੰਗੈ ਯੌ ਲਿਖ ਬਰਨੇ।*
*ਤੁਰਕ ਪ੍ਰਿਥਮ ਹੈ ਬਾਹਮਨ ਕਰਨੇ, ਔਰ ਹਿੰਦੂ ਹੈਂ ਪਾਛੇ ਫਰਨੇ॥*[੮]

ਕਸ਼ਮੀਰ ਦੇ ਪੰਡਤ ਲੁਕ-ਛਿਪ ਕੇ ਦਿਨ ਕੱਟਣ ਲੱਗੇ। ਕਿਹਾ ਜਾਂਦਾ ਹੈ ਕਿ ਉਹ ਅਮਰਨਾਥ ਚਲੇ ਗਏ ਅਤੇ ਇਕ ਦਿਨ ਪੰਡਤ ਕਿਰਪਾ ਰਾਮ ਉਨ੍ਹਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਲੈ ਆਇਆ, ਜਿਸ ਦੇ ਵੱਡੇ-ਵਡੇਰਿਆਂ ਨੇ ਪਹਿਲੇ ਗੁਰੂ ਸਾਹਿਬਾਨ ਦੇ ਸਮੇਂ ਸਿੱਖੀ ਧਾਰਨ ਕੀਤੀ ਸੀ।[੯] ਅਨੰਦਪੁਰ ਸਾਹਿਬ ਜਾ ਕੇ ਉਨ੍ਹਾਂ ਨੇ ਆਪਣੇ 'ਤੇ ਹੋਏ ਸਾਰੇ ਜਬਰਾਂ-ਜ਼ੁਲਮਾਂ ਦੀ ਕਹਾਣੀ ਗੁਰੂ ਸਾਹਿਬ ਜੀ ਨੂੰ ਸੁਣਾਈ ਅਤੇ ਗੁਰੂ ਜੀ ਨੂੰ ਧਰਮ ਬਚਾਉਣ ਦੀ ਬੇਨਤੀ ਕੀਤੀ।[੧੦] ਗੁਰੂ ਜੀ ਨੇ ਕਾਫੀ ਸੋਚ-ਵਿਚਾਰ ਤੋਂ ਬਾਅਦ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ ਜਾ ਕੇ ਬਾਦਸ਼ਾਹ ਨੂੰ ਕਹਿ ਦੇਵੋ

ਕਿ ਜੇ ਗੁਰੂ ਤੇਗ ਬਹਾਦਰ ਸਾਹਿਬ ਮੁਸਲਮਾਨ ਹੋ ਜਾਣ ਤਾਂ ਅਸੀਂ ਸਾਰੇ ਹੀ ਉਸ ਰਸਤੇ 'ਤੇ ਚੱਲਣ ਨੂੰ ਤਿਆਰ ਹਾਂ।[੧੧] ਇਸ 'ਤੇ ਮੁਗ਼ਲ ਹਕੂਮਤ ਵਿਚ ਖਲਬਲੀ ਮੱਚ ਗਈ। ਕੁਝ ਸਮੇਂ ਬਾਅਦ ਗੁਰੂ ਜੀ ਮੁਖੀ ਸ਼ਰਧਾਲੂ ਸਿੱਖਾਂ ਨਾਲ ਅਨੰਦਪੁਰ ਸਾਹਿਬ ਤੋਂ ਤੁਰ ਪਏ। ਗੁਰੂ ਸਾਹਿਬ ਜੀ ਸਮਾਣਾ, ਕੈਂਥਲ, ਰੋਹਤਕ ਆਦਿ ਇਲਾਕਿਆਂ ਵਿਚ ਦੀ ਹੁੰਦੇ ਹੋਏ ਆਗਰੇ ਪਹੁੰਚੇ ਜਿੱਥੇ ਉਨ੍ਹਾਂ ਨੂੰ ਕੁਝ ਸ਼ਰਧਾਲੂ ਸਿੱਖਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਵਾਉਣ ਲਈ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦਿੱਤੇ ਜਾਣ ਲੱਗੇ। ਪਹਿਲਾਂ ਵਾਰੋ-ਵਾਰੀ ਤਿੰਨਾਂ ਸ਼ਰਧਾਲੂ ਗੁਰਸਿੱਖਾਂ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ।[੧੨] ਫਿਰ ਕੁਝ ਦਿਨਾਂ ਬਾਅਦ ਚਾਂਦਨੀ ਚੌਂਕ ਵਿਖੇ ਗੁਰੂ ਸਾਹਿਬ ਦਾ ਵੀ, ਇਸਲਾਮ ਕਬੂਲ ਨਾ ਕਰਨ 'ਤੇ ਸਿਰ ਧੜ ਤੋਂ ਅਲੱਗ ਕਰ ਦਿੱਤਾ ਗਿਆ। ਮੁਗ਼ਲ ਹਕੂਮਤ ਨੇ ਭਾਵੇਂ ਗੁਰੂ ਜੀ ਦਾ ਸਰੀਰ ਦੋ ਹਿੱਸਿਆਂ ਵਿਚ ਵੰਡ ਦਿੱਤਾ ਪਰ ਉਹ ਆਪਣੀ ਅਥਾਹ ਸ਼ਕਤੀ ਨਾਲ ਗੁਰੂ ਜੀ ਦੇ ਵਿਚਾਰਾਂ ਦਾ ਕੁਝ ਵੀ ਨੁਕਸਾਨ ਨਾ ਪਹੁੰਚਾ ਸਕੀ ਕਿ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*

*(ਪੰਨਾ ੧੪੨੭)*

ਇਸ ਤਰ੍ਹਾਂ ਗੁਰੂ ਸਾਹਿਬ ਨੇ ਉਨ੍ਹਾਂ ਦਿਨਾਂ ਵਿਚ ਧਰਮ ਦੀ ਅਜ਼ਾਦੀ ਦੀ ਗੱਲ ਕੀਤੀ ਜਦੋਂ ਕਿ ਹਕੂਮਤ ਇਸ ਬਾਰੇ ਸੁਣਨਾ ਅਤੇ ਸੋਚਣਾ ਵੀ ਪਾਪ ਸਮਝਦੀ ਸੀ। ਗੁਰੂ ਜੀ ਦਾ ਮਹਾਨ ਬਲੀਦਾਨ ਅੱਜ ਵੀ ਧਰਮ ਦੀ ਸਹੀ ਸਪਿਰਟ ਨੂੰ ਸਮਝਣ ਵਾਲੇ ਵਿਅਕਤੀਆਂ ਲਈ ਮਾਰਗ-ਦਰਸ਼ਨ ਦਾ ਕੰਮ ਕਰ ਰਿਹਾ ਹੈ।

**ਹਵਾਲੇ :**

1. *"Shia Muzzeins and Imams were made to kiss the gallows. He also banned the practice of lighting lamps on the graves of Muslim Pirs" Surjeet Singh Chawla,* ***Martrydom of Guru Tegh Bahadur: Message for Mankind.*** *Page 56.*
2. *"The Hindus, the Shias, the Chirstians were aspiring for divine light in their own way." Trilochan Singh,* ***Guru Tegh Bahadur: Prophet and Martyr,*** *Page 297.*
3. *"He issued a Firman (dated 20 November 1665) to the following effect. In Ahmedabad and other parganas of Gujrat in the days before my accession (many) temples were destroyed by my orders. They have been repaired and idol worship has been resumed. Carry out the former order." S.R. Sharma,* ***The Cres-***

*__cent of India,__ Page-599.*

4. *"This was a tax (Jaziya) which Akbar had disdained, and Shahjahan had not dared to think of." **Lane-Poole Stanley. Aurangzeb,** Page-139.*
5. *Jahangir restored the public fairs and festivals of the Muslims, he continued to celebrate the important Hindu festivals as Akbar had done, in which many Muhammadans also took part. Similarly, Christians were also allowed to celebrate their festivals." K.P. Bahadur, **A History of Indian Civilisation,** Vol. 2, Part 1, Page-387.*
6. ***"Aurangzeb in 1668 forbade such fairs throughout his dominion."** Jadunath Sarkar, A Short Historyof Aurangzeb, Page 130.*
7. *M.A. Macauliffe, **The Sikh Religion,** Vol. 4, Page-369.*

*੮. ਭਾਈ ਰਤਨ ਸਿੰਘ (ਭੰਗੂ), **ਸ੍ਰੀ ਗੁਰ ਪੰਥ ਪ੍ਰਕਾਸ਼,** ਸਫ਼ਾ ੬੫.*

*੯. ਪ੍ਰੋ. ਪਿਆਰਾ ਸਿੰਘ ਪਦਮ (ਸੰਪਾ.), ਗੁਰੂ ਕੀਆਂ ਸਾਖੀਆਂ, ਸਫ਼ਾ ੪੫, ੭੮.*
*ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ, **ਸਿੱਖ ਇਤਿਹਾਸ,** ਸਫ਼ਾ ੫੫.*

*੧੦. ਭਾਈ ਸੰਤੋਖ ਸਿੰਘ ਚੂੜਾਮਣੀ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,** ਰਾਸਿ ੧੨, ਅੰਸੂ ੨੮, ਸਫ਼ਾ ੪੩੩੯.*

*੧੧. ਉਹੀ, ਸਫ਼ਾ ੪੩੪੦*

*ਸੋ ਜਬ ਸੁਨਿ ਜਿਸ ਮਗ ਕੋ ਚਾਲੇਂ। ਤਿਨ ਪੀਛੈ ਹਿੰਦੂ ਜਗ ਜਾਲੇ।*
*ਦਿੱਲੀ ਪੁਰਿ ਕੋ ਸਕਲ ਪਯਾਨੋ। ਤਹਾਂ ਜਾਇ ਨਿਜ ਬ੍ਰਿਥਾ ਬਖਾਨੋ।*
*ਹਮਰੇ ਛੱਤ੍ਰੀ ਹੈ ਜਜਮਾਨ। ਤਿਨ ਤੇ ਕਰਹਿਂ ਖਾਨ ਅਰੁ ਪਾਨ।...*

12. *"Bhai Mati Das was sawn alive, Bhai Dayala was boiled to death and Bhai Sati Das burnt to death, wrapped all over with cotton," Fauja Singh and G.S. Talib, **Guru Tegh Bahadur; Martyr and Teacher,** Page 97.*



# ਭਗਤ ਨਾਮਦੇਵ ਜੀ ਦੀ ਭਗਤੀ ਦਾ ਸਰੂਪ ਅਤੇ ਪੰਜਾਬ-ਨਿਵਾਸ

*-ਡਾ. ਨਵਰਤਨ ਕਪੂਰ**

## ਜੀਵਨ ਪਰਿਚੈ :

ਭਗਤ ਨਾਮਦੇਵ ਜੀ ਦਾ ਜਨਮ 'ਨਰਸੀ ਬਾਮਨੀ' ਨਾਂ ਦੇ ਪਿੰਡ ਵਿਚ ਹੋਇਆ ਸੀ। ਅੰਗਰੇਜ਼ਾਂ ਦੇ ਰਾਜ-ਕਾਲ ਦੌਰਾਨ ਇਹ ਪਿੰਡ ਸੋਲਾਪੁਰ ਜ਼ਿਲ੍ਹੇ ਵਿਚ ਆਉਂਦਾ ਸੀ। ਪਰ ਹੁਣ ਇਹ ਮਹਾਂਰਾਸ਼ਟਰ ਦੇ ਸਾਂਗਲੀ ਜ਼ਿਲ੍ਹੇ ਦਾ ਇਕ ਪ੍ਰਸਿੱਧ ਕਸਬਾ ਹੈ। ਉਨ੍ਹਾਂ ਦੀ ਮਾਤਾ ਦਾ ਨਾਂ ਸ੍ਰੀਮਤੀ ਗੋਣਾਬਾਈ ਅਤੇ ਪਿਤਾ ਦਾ ਨਾਂ ਸ੍ਰੀ ਦਾਮਾਸ਼ੇਟੀ ਸੀ।ਭਗਤ ਜੀ ਦਾ ਪਰਵਾਰ ਪੁਰਖਿਆਂ ਤੋਂ ਦਰਜ਼ੀ ਦਾ ਕੰਮ ਕਰਕੇ ਗੁਜ਼ਾਰਾ ਕਰਦਾ ਸੀ। ਮਰਾਠੀ ਵਿਚ ਦਰਜ਼ੀ ਜਾਂ ਕੱਪੜੇ ਰੰਗਣ ਵਾਲੇ ਨੂੰ 'ਸ਼ਿੰਪੀ' ਸੱਦਿਆ ਜਾਂਦਾ ਹੈ। ਭਗਤ ਨਾਮਦੇਵ ਜੀ ਦੇ ਮਰਾਠੀ ਅਭੰਗਾਂ ਵਿਚ ਉਨ੍ਹਾਂ ਦੇ ਪੇਸ਼ੇ ਦਾ ਉਲੇਖ ਕਈ ਥਾਵਾਂ 'ਤੇ ਮਿਲਦਾ ਹੈ, ਜਿਵੇਂ:

*ਸ਼ਿੰਪਿਯਾਚੇ ਕੁਲੀਂ ਜਨ੍ਮ ਮਜ ਝਾਲਾ।*[੧]

ਅਰਥ : ਦਰਜ਼ੀਆਂ ਦੇ ਕੁਲ ਵਿਚ ਮੇਰਾ ਜਨਮ ਹੋਇਆ ਸੀ।

ਗੁਰਬਾਣੀ ਵਿਚ ਫ਼ਰਮਾਨ ਹੈ:

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥*
*ਮਪਿ ਮਪਿ ਕਾਟਉ ਜਮ ਕੀ ਫਾਸੀ ॥* *(ਪੰਨਾ ੪੮੫)*

ਅਰਥ : ਮੇਰਾ ਮਨ ਗਜ਼ (ਕੱਪੜਾ ਮਾਪਣ ਵਾਲੀ ਲੋਹੇ ਦੀ ਪੱਤਰੀ) ਅਤੇ ਜੀਭ ਕੈਂਚੀ ਵਾਂਗ ਹੈ। ਦੋਨਾਂ ਦੀ ਸਹਾਇਤਾ ਨਾਲ ਮੈਂ ਯਮਰਾਜ ਦੇ ਬੰਧਨ (ਮੌਤ ਦਾ ਡਰ) ਕੱਟਦਾ (ਦੂਰ ਕਰਦਾ) ਹਾਂ।

## ਸਰਗੁਣ ਵਿੱਠਲ ਭਗਤੀ ਤੋਂ ਨਿਰਾਕਾਰ ਭਗਤੀ ਵੱਲ ਮੋੜ :

ਭਗਤ ਨਾਮਦੇਵ ਜੀ ਦੇ ਗ੍ਰਾਮ ਦੇਵਤਾ (Village god) ਨਰਸਿੰਘ (ਭਗਤ ਪ੍ਰਹਿਲਾਦ ਦੇ ਰਾਖਣਹਾਰ) ਸਨ। ਪਰ ਉਨ੍ਹਾਂ ਦੇ ਕੁਲ-ਦੇਵਤਾ (Family-god) ਪੰਢਰ ਪੁਰ (ਜ਼ਿਲ੍ਹਾ ਸੋਲਾਪੁਰ) ਦੇ ਵਿਠੁਲ ਸਨ। "ਵਾਰਕਰੀ ਸੰਪ੍ਰਦਾਇ" ਦੇ ਭਗਤ ਵਿੱਠਲ ਨੂੰ ਹੀ ਆਪਣਾ ਪੂਜਨੀਕ ਦੇਵਤਾ ਮੰਨਦੇ ਹਨ ਅਤੇ ਉਨ੍ਹਾਂ ਦੇ ਦਰਸ਼ਨ ਕਰਨ ਲਈ ਹਾੜ ਮਹੀਨੇ ਪੰਢਰਪੁਰ ਦੀ ਯਾਤਰਾ ਕਰਦੇ ਹਨ। ਖਾਨਦਾਨੀ ਸੰਸਕਾਰਾਂ ਕਾਰਨ ਇਸ ਮਰਾਠੀ ਦੇਵਤਾ ਸ੍ਰੀ ਵਿੱਠਲ ਵੱਲ ਭਗਤ ਨਾਮਦੇਵ ਜੀ ਦੀ ਪੂਜਾ-ਭਗਤੀ ਇਕ

** Flat No. 901, Tower No. D-3, Sagar Darshan Towers, Palm Beach Road, Nerul, Navi Mumbai-400706 (M.S.)*

ਸੁਭਾਵਿਕ ਗੱਲ ਸੀ। ਜਿਹੜਾ ਵਿਅਕਤੀ ਦੋ ਵਰ੍ਹਿਆਂ ਦੀ ਉਮਰ ਵਿਚ ਹੀ 'ਵਿੱਠਲ' ਸ਼ਬਦ ਦਾ ਉਚਾਰਨ ਕਰਨ ਲੱਗ ਪਿਆ ਹੋਵੇ ਅਤੇ ਅੱਠ ਵਰ੍ਹੇ ਦਾ ਹੋਣ 'ਤੇ ਇਹ ਸੋਚਣ ਲੱਗ ਪਿਆ ਹੋਵੇ ਕਿ ਭਗਵਾਨ ਵਿੱਠਲ ਨੇ ਉਸ ਦੇ ਹੱਥੋਂ ਦੁੱਧ ਅਤੇ ਪ੍ਰਸਾਦ ਛਕ ਲਿਆ ਹੈ,[੩] ਉਸ ਨੂੰ ਕਿਸ਼ੋਰ ਅਵਸਥਾ ਵਿਚ ਕਿਸੇ ਮੰਦਰ ਵਿੱਚੋਂ ਸੂਦ-ਸੂਦ (ਸ਼ੂਦ੍ਰ-ਸ਼ੂਦ੍ਰ) ਆਖਦੇ ਹੋਏ ਧੱਕੇ ਮਾਰ ਕੇ ਉੱਥੋਂ ਕੱਢ ਦਿੱਤਾ ਹੋਵੇ, ਉਸ ਬੰਦੇ ਦਾ ਨਿਰਾਸ਼ ਹੋਣਾ ਕੋਈ ਹੈਰਾਨੀ ਦੀ ਗੱਲ ਨਹੀਂ ਹੈ। ਭਗਤ ਜੀ ਦੇ ਅਜਿਹੇ ਮਾਨਸਿਕ ਕਲੇਸ਼ ਦਾ ਪ੍ਰਗਟਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਉਨ੍ਹਾਂ ਦੇ ਸ਼ਬਦ "ਮੋ ਕਉ ਤੂ ਨ ਬਿਸਾਰਿ... ਪੰਡੀਅਨ ਕਉ ਪਿਛਵਾਰਲਾ" ਤੋਂ ਹੁੰਦੀ ਹੈ। ਇਸ ਦੀ ਪ੍ਰੋੜ੍ਹਤਾ ਹਿੰਦੀ ਭਾਸ਼ੀ ਖੇਤਰਾਂ ਵਿਚ ਪ੍ਰਚੱਲਤ ਅਜਿਹੇ ਇਕ ਹੋਰ ਪਦ "ਹੀਨ ਦੀਨ ਜਾਤ ਮੇਰੀ... ਨਾਮਾ ਸਿੰਪੀ ਲਾਗਾ" ਤੋਂ ਵੀ ਹੁੰਦੀ ਹੈ।

ਉਨ੍ਹੀਂ ਦਿਨੀਂ ਸਿੱਧਾਂ ਅਤੇ ਨਾਥਾਂ ਦੀ ਗੁੱਡੀ ਚੜ੍ਹੀ ਹੋਈ ਸੀ, ਕਿਉਂਕਿ ਉਹ ਛੂਤ-ਛਾਤ ਦੇ ਵਿਰੋਧੀ ਸਨ। ਇੱਥੋਂ ਤਕ ਕਿ ਆਪਣੀ ਜਾਤ ਤੋਂ ਛੇਕੇ ਗਏ ਵਿਅਕਤੀ ਵੀ ਉਨ੍ਹਾਂ ਦੀ ਵਿਚਾਰਧਾਰਾ ਤੋਂ ਪ੍ਰਭਾਵਤ ਹੋ ਕੇ ਉਨ੍ਹਾਂ ਦੇ ਪੈਰੋਕਾਰ ਬਣ ਰਹੇ ਸਨ। ਇਕ ਕੁਲਕਰਣੀ ਬ੍ਰਾਹਮਣ 'ਵਿੱਠਲ ਪੰਤ' ਨਾਂ ਵਾਲਾ ਪਹਿਲਾਂ ਤਾਂ ਵੈਰਾਗੀ ਹੋ ਕੇ ਸੰਨਿਆਸੀ ਬਣ ਕੇ ਘਰ-ਬਾਰ ਛੱਡ ਬੈਠਾ ਸੀ। ਪਰ ਵਾਰਾਣਸੀ ਵਿਖੇ ਇਕ ਸਮਝਦਾਰ ਮਹਾਤਮਾ ਵੱਲੋਂ ਉਸ ਸਾਧੂ ਬਣੇ ਨੌਜਵਾਨ ਨੂੰ ਉਮਰ ਦੇ ਅਨੁਸਾਰ ਦੁਨਿਆਵੀ ਕਾਰਜ ਨਿਭਾਉਣ ਦੀ ਸਿੱਖਿਆ ਦੇਣ 'ਤੇ ਉਹ ਆਪਣੇ ਪਿੰਡ ਪਰਤ ਆਇਆ। ਮਾਪਿਆਂ ਦੇ ਸਮਝਾਉਣ 'ਤੇ ਉਹ ਰਖੁਮਾਈ ਨਾਂ ਦੀ ਕੁੜੀ ਨਾਲ ਵਿਆਹ ਕਰਕੇ ਆਪਣੀ ਗ੍ਰਿਹਸਤੀ ਚਲਾਉਣ ਲੱਗ ਪਿਆ। ਇਸ ਕਾਰਨ ਪਿੰਡ ਦੀ ਪੰਚਾਇਤ ਨੇ ਉਸ ਨੂੰ ਬ੍ਰਾਹਮਣ ਸਮਾਜ ਵਿੱਚੋਂ ਛੇਕ ਦਿੱਤਾ ਅਤੇ ਪਤੀ-ਪਤਨੀ ਦੋਵੇਂ ਹੀ ਨਾਥ-ਪੰਥੀ ਜੋਗੀਆਂ ਦੇ ਸ਼ਰਧਾਲੂ ਬਣ ਗਏ।

ਇਸ ਪਵਿੱਤਰ ਵਿਵਾਹਕ ਸੰਬੰਧਾਂ ਤੋਂ ਪਰਮਾਤਮਾ ਨੇ ਉਨ੍ਹਾਂ ਨੂੰ ਤਿੰਨ ਪੁੱਤਰਾਂ ਅਤੇ ਇਕ ਪੁੱਤਰੀ ਦੀ ਦਾਤ ਬਖਸ਼ੀ। ਇਨ੍ਹਾਂ ਬੱਚਿਆਂ ਵਿੱਚੋਂ ਸਭ ਤੋਂ ਵੱਡਾ ਸੀ ਸੰਤ ਨਿੱਵ੍ਰਿਤਿ ਨਾਥ। ਵਿਚਕਾਰਲਾ ਪੁੱਤਰ ਸੀ ਸੰਤ ਗਿਆਨ ਦੇਵ ਅਤੇ ਉਸ ਤੋਂ ਛੋਟਾ ਸੰਤ ਸੋਪਾਨ ਦੇਵ। ਤਿੰਨਾਂ ਭਰਾਵਾਂ ਦੀ ਇੱਕੋ ਭੈਣ ਮੁਕਤਾ ਬਾਈ ਸੀ। ਇਨ੍ਹਾਂ ਵਿੱਚੋਂ ਵਿਚਕਾਰਲੇ ਸੰਤ ਗਿਆਨ ਦੇਵ ਗੀਤਾ ਦਾ ਮਰਾਠੀ ਟੀਕਾ 'ਗਿਆਨੇਸ਼੍ਵਰੀ' ਕਾਰਨ ਵਿਸ਼ਵ ਪ੍ਰਸਿੱਧ ਹਨ। ਇਨ੍ਹਾਂ ਦੀ ਭੈਣ ਅਤੇ ਭਰਾ ਵੀ ਕਵੀ ਸਨ। ਇਸ ਪਰਵਾਰ ਨਾਲ ਭਗਤ ਨਾਮਦੇਵ ਜੀ ਦੀ ਪਹਿਲੀ ਮੁਲਾਕਾਤ ਸ਼ਾਲਿਵਾਹਨ ਸ਼ਕ ਸੰਨ ੧੨੯੧ ਈ: ਵਿਚ ਹੋਈ ਸੀ। ਕਈ ਇਤਿਹਾਸਕ ਸੋਮਿਆਂ ਤੋਂ ਇਸ ਗੱਲ ਦਾ ਪ੍ਰਮਾਣ ਮਿਲਦਾ ਹੈ ਕਿ ਭਗਤ ਨਾਮਦੇਵ ਜੀ ਦੇ ਮੂਰਤੀ ਪੂਜਕ ਹੋਣ ਕਾਰਨ ਸੰਤ ਗਿਆਨ ਦੇਵ ਦੀ ਛੋਟੀ ਭੈਣ ਮੁਕਤਾ ਬਾਈ ਨੇ ਭਗਤ ਜੀ ਨੂੰ ਉਲਾਂਭਾ ਦਿੱਤਾ ਕਿ ਉਹ 'ਨਿਗੁਰਾ' ਹੈ ਅਤੇ ਉਸ ਦੀ ਭਗਤੀ ਕੱਚੀ ਹੈ। ਇਹ ਗੱਲ ਸੰਤ ਗੋਰਾ ਕੁੰਭਾਰ (ਗੋਰੋਬਾ) ਦੇ ਸਾਹਮਣੇ ਆਖੀ ਗਈ ਸੀ।[੪]

ਇਸ ਟਿੱਪਣੀ ਕਾਰਨ ਭਗਤ ਜੀ ਦੇ ਹਿਰਦੇ 'ਤੇ ਬੜੀ ਸੱਟ ਵੱਜੀ। ਉਹ ਸਿੱਧੇ ਹੀ ਪੰਢਰਪੁਰ ਪੁੱਜੇ ਅਤੇ ਮੁਕਤਾ ਬਾਈ ਦੀ ਪ੍ਰੇਰਨਾ ਧਾਰਨਾ ਹੈ ਤਾਂ ਸਾਡੀ ਸ਼ਿੱਸ਼-ਪਰੰਪਰਾ ਵਾਲੇ ਵਿਸੋਬਾ ਖੇਚਰ[੯] ਕੋਲ ਜਾ।" ਸਤਿ ਬਚਨ ਦਾ ਭਗਤ ਨਾਮਦੇਵ ਜੀ ਵਿਸੋਬਾ ਖੇਚਰ ਦੇ ਠਿਕਾਣੇ ਵੱਲ ਤੁਰ ਪਏ।

ਵਿਸੋਬਾ ਖੇਚਰ ਰਾਹੀਂ ਹੀ ਭਗਤ ਨਾਮਦੇਵ ਜੀ ਦੇ ਮਨ ਵਿਚ ਸਰਗੁਣ ਭਗਤੀ ਦੀ ਥਾਂ 'ਤੇ ਨਿਰਗੁਣ ਭਗਤੀ ਦਾ ਸੰਚਾਰ ਹੋ ਗਿਆ। ਇਸ ਸੰਬੰਧੀ ਅਨੇਕ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਹਨ। ਜਿਵੇਂ:

*ਨਾਮਦੇਉ ਨਾਰਾਇਨੁ ਪਾਇਆ॥*
*ਗੁਰੁ ਭੇਟਤ ਅਲਖੁ ਲਖਾਇਆ॥* *(ਪੰਨਾ ੮੭੪)*

ਨਿਰਗੁਣ ਭਗਤੀ ਪ੍ਰਤੀ ਭਗਤ ਜੀ ਦੇ ਰੁਝਾਨ ਦੀ ਖੁਸ਼ਬੂ ਹੇਠਲੀਆਂ ਤੁਕਾਂ ਵਿੱਚੋਂ ਵੀ ਆਉਂਦੀ ਹੈ:

– *ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ॥*
*ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ॥* *(ਪੰਨਾ ੪੮੬)*
– *ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ॥...*
*ਸਰਬ ਬਿਆਪਿਕ ਅੰਤਰ ਹਰੀ॥* *(ਪੰਨਾ ੧੨੯੨)*

## ਭਾਰਤ ਯਾਤਰਾ, ਪੰਜਾਬ ਵਿਚ ਆਮਦ ਅਤੇ ਪਰਲੋਕ ਵਾਸ

ਭਗਤ ਨਾਮਦੇਵ ਜੀ ਨੇ ਕੇਵਲ ਇੱਕੋ ਯਾਤਰਾ ਸੰਤ ਗਿਆਨਸ਼ੇਵਰ ਨਾਲ ਸ਼ਾਲਿਵਾਹਨ ਸ਼ਕ ਸੰਮਤ ੧੨੧੬ (ਸੰਨ ੧੨੯੪) ਵਿਚ ਕੀਤੀ ਸੀ। ਉਸ ਵੇਲੇ ਦੋਵੇਂ ਮਹਾਤਮਾ ਕਾਸ਼ੀ (ਵਾਰਾਣਸੀ) ਪਹੁੰਚੇ ਸਨ। ਉੱਥੇ ਗੰਗਾ ਨਦੀ ਦੇ ਕੰਢੇ ਉੱਤੇ ਬਣੇ ਹੋਏ 'ਦੇਸ਼ਾਸ਼੍ਵਮੇਧ ਘਾਟ' ਦੇ ਨੇੜੇ ਜਿਸ ਥਾਂ 'ਤੇ ਠਹਿਰੇ ਸਨ, ਉਸ ਨੂੰ ਹੁਣ 'ਗਿਆਨੇਸ਼੍ਵਰ ਮੱਠ' ਸੱਦਿਆ ਜਾਂਦਾ ਹੈ। ਉਸ ਦੇ ਬਾਹਰਲੇ ਪਾਸੇ ਸੰਮਤ ੧੩੫੧ ਬਿਕ੍ਰਮੀ (ਸੰਨ ੧੨੯੪) ਦਾ ਬਣਿਆ ਹੋਇਆ ਇਕ ਸਿਮਰਤੀ ਸਤੰਭ ਗੱਡਿਆ ਹੋਇਆ ਹੈ। ਇਸ 'ਤੇ "ਬਾਨਾਰਸੀ ਤਪੁ ਕਰੈ... ਅੰਮ੍ਰਿਤੁ ਪੀਜੈ" ਸ਼ਬਦ ਵਿਚ ਵਰਤੇ ਗਏ "ਅਸੁਮੇਧ ਜਗੁ" ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ ਕਿ ਭਗਤ ਨਾਮਦੇਵ ਜੀ ਆਪਣੇ ਸਾਥੀ ਸੰਤ ਗਿਆਨੇਸ਼੍ਵਰ ਨਾਲ ਕਾਸ਼ੀ (ਬਨਾਰਸ/ਵਾਰਾਣਸੀ) ਯਾਤਰਾ ਲਈ ਗਏ ਸਨ। ਇਸ ਤੋਂ ਬਾਅਦ ਭਗਤ ਨਾਮਦੇਵ ਜੀ ਨੇ ਇਕੱਲਿਆਂ ਹੀ ਦੱਖਣ ਭਾਰਤ ਦੇ ਸ਼ੈਲ ਸ਼ਿਖਰ, ਮੱਲਿਕਾਰਾਜੁਨ, ਚਿਦੰਬਰੰ, ਵਿਸ਼ਣੁਕਾਂਚੀ, ਰਾਮੇਸ਼੍ਵਰੰ, ਤਾਮ੍ਰਪਰਣਿਕਾ, ਕੰਨਿਆ ਕੁਮਾਰੀ ਅਤੇ ਹਰਿਹਰੇਸ਼੍ਵਰ ਨਾਂ ਦੇ ਅਸਥਾਨਾਂ ਦੀ ਯਾਤਰਾ ਕੀਤੀ।[੧੧] ਫੇਰ ਉਹ ਦਵਾਰਕਾ (ਗੁਜਰਾਤ) ਰਾਹੀਂ ਰਾਜਸਥਾਨ ਵਿਚ ਦਾਖਲ ਹੋਏ ਅਤੇ ਉੱਥੇ ਉਹ ਜਿਹੜੀਆਂ ਥਾਵਾਂ 'ਤੇ ਗਏ, ਉਨ੍ਹਾਂ ਦਾ ਵੇਰਵਾ ਇਕ ਮਰਾਠੀ ਵਿਦਵਾਨ ਨੇ ਇੰਝ ਦਿੱਤਾ ਹੈ:

"ਭਗਤ ਨਾਮਦੇਵ ਜੀ ਨੇ ਰਾਜਸਥਾਨ ਦੀ ਯਾਤਰਾ ਕੀਤੀ। ਵੱਖ-ਵੱਖ ਟਿਕਾਣਿਆਂ

ਉੱਤੇ ਰੁਕ ਕੇ ਉਨ੍ਹਾਂ ਨੇ ਭਜਨ-ਕੀਰਤਨ ਰਾਹੀਂ ਨਾਮਣਾ ਖੱਟਿਆ। ਇਸੇ ਕਾਰਨ ਰਾਜਸਥਾਨੀ ਲੋਕ ਜੀਵਨ ਉੱਤੇ ਇਹ ਸੰਸਕਾਰ ਲੰਮੇ ਸਮੇਂ ਤਕ ਜੰਮ ਗਏ। ਜੈ ਪੁਰ, ਭਰਤਪੁਰ, ਜੋਧਪੁਰ, ਬੀਕਾਨੇਰ ਅਤੇ ਅਲਵਰ ਨਾਵਾਂ ਵਾਲੇ ਨਗਰਾਂ ਵਿਚ ਭਗਤ ਨਾਮਦੇਵ ਜੀ ਦੇ ਮੰਦਰ ਅੱਜ ਵੀ ਇਸ ਦਾ ਪ੍ਰਮਾਣ ਹਨ, ਜਿਨ੍ਹਾਂ ਵਿਚ ਸਭ ਨੂੰ ਜਾਣ ਦੀ ਖੁੱਲ੍ਹ ਹੈ। ਭਗਤ ਨਾਮਦੇਵ ਜੀ ਦੀ ਪੈਦਲ ਯਾਤਰਾ ਦਾ ਦੂਜਾ ਨਤੀਜਾ ਇਹ ਨਿਕਲਿਆ ਕਿ ਇਸ ਹਿੱਸੇ ਦੇ "ਸ਼ਿੰਪੀ' ਉਦੋਂ ਤੋਂ ਹੀ ਆਪਣੇ ਆਪ ਨੂੰ 'ਨਾਮਦੇਵ ਵੰਸ਼ੀ ਛਿੱਪਾ ਦਰਜ਼ੀ' ਆਖਣ ਲੱਗ ਪਏ। ਰਾਜਸਥਾਨ ਵਿਚ ਇਸ ਜਮਾਤ (ਵਰਗ) ਦੇ ਲੋਕੀ ਵੱਡੀ ਗਿਣਤੀ ਵਿਚ ਮਿਲਦੇ ਹਨ। ਖਾਨੋਲਕਰ ਜੀ ਦੇ ਉਕਤ ਕਥਨ ਦੀ ਪੁਸ਼ਟੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਭਗਤ ਨਾਮਦੇਵ ਜੀ ਦੇ ਇਸ ਸ਼ਬਦ ਤੋਂ ਵੀ ਹੁੰਦੀ ਹੈ:

*ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥ ...*
*ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥* *(ਪੰਨਾ ੬੯੩)*

'ਮਾਰਵਾੜ' ਰਾਜਸਥਾਨ ਦੇ ਪੱਛਮੀ ਖੇਤਰ ਨੂੰ ਆਖਿਆ ਜਾਂਦਾ ਹੈ। ਉੱਥੇ ਸਾਮਾਨ ਢੋਣ ਅਤੇ ਆਵਾਜਾਈ ਦਾ ਸਾਧਨ ਪੁਰਾਣੇ ਸਮਿਆਂ ਵਿਚ ਊਠ (ਕਰਹਲਾ) ਹੀ ਹੁੰਦਾ ਸੀ। ਰੇਗਿਸਤਾਨ ਦੇ ਇਸ ਪਸ਼ੂ ਨੂੰ 'ਰਾਜਸਥਾਨ ਦਾ ਜਹਾਜ਼' ਆਖਿਆ ਜਾਂਦਾ ਹੈ। ਜਿਵੇਂ ਪਾਣੀ ਦੀ ਘਾਟ ਕਾਰਨ ਊਠ ਰੇਤੀਲੇ ਇਲਾਕੇ ਵਿਚ ਪਾਣੀ ਦੀ ਤਲਾਸ਼ ਕਰਦਾ ਹੈ ਅਤੇ ਬੇਲਾਂ ਖਾ ਕੇ ਹੀ ਗੁਜ਼ਾਰਾ ਕਰਦਾ ਹੈ, ਉਵੇਂ ਹੀ ਭਗਤ ਨਾਮਦੇਵ ਜੀ ਨੂੰ ਆਪਣੇ ਇਸ਼ਟ ਦੇਵ (ਨਿਰਾਕਾਰ ਈਸ਼ਵਰ ਵਾਚਕ) 'ਵਿੱਠਲ' (ਬੀਠੁਲਾ) ਦੇ ਨਾਮ-ਸਿਮਰਨ ਦੀ ਲਾਲਸਾ ਬਣੀ ਰਹਿੰਦੀ ਹੈ।

ਗੁਰਮਤਿ ਪੱਖੀ ਵਿਚਾਰ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਨੂੰ ਵੀ ਸਾਂਭ ਲਿਆ । 'ਮਾਰਵਾੜ' ਦੀ ਪ੍ਰਮੁੱਖ ਰਿਆਸ ਉਨ੍ਹੀਂ-ਦਿਨੀਂ 'ਜੋਧਪੁਰ' ਸੀ। ਸਾਡਾ ਵਿਚਾਰ ਹੈ ਕਿ ਜੋਧਪੁਰ ਰਾਹੀਂ 'ਪੋਖਰਨ' ਦੇ ਰਸਤਿਓਂ ਭਗਤ ਜੀ ਨੇ ਅਜੋਕੇ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ 'ਘੁਮਾਣ' ਵਿਚ ਪ੍ਰਵੇਸ਼ ਕੀਤਾ। ਮਰਾਠੀ ਵਿਦਵਾਨਾਂ ਨੇ ਉਨ੍ਹਾਂ ਦੇ 'ਘੁਮਾਣ' ਵਿਖੇ ਪਧਾਰਨ ਦੇ ਕੁਝ ਹੋਰ ਕਾਰਨ ਵੀ ਦੱਸੇ ਹਨ, ਜਿਵੇਂ ਇਕ ਵਿਦਵਾਨ ਦਾ ਕਥਨ ਹੈ:

"ਆਪਣੇ ਗੁਰੂ ਵਾਂਗ ਪਰਮ ਮਿੱਤਰ (ਸੰਤ ਗਿਆਨੇਸ਼੍ਵਰ) ਦੇ ਸਮਾਧੀ ਲੈਣ ਮਗਰੋਂ ਨਾਮਦੇਵ ਨੂੰ ਬਹੁਤ ਦੁੱਖ ਹੋਇਆ। ਉਨ੍ਹਾਂ ਦਾ ਮਨ ਪੰਢਰਪੁਰ ਤੋਂ ਉਚਾਟ ਹੋ ਗਿਆ। ਉਹ ਇਕੱਲੇ ਹੀ ਪੰਢਰਪੁਰੋਂ ਨਿਕਲੇ ਅਤੇ ਸਿੱਧੇ ਹੀ ਪੰਜਾਬ ਪੁੱਜੇ... ਜੇ ਉਹ ਕਿਸੇ ਉੱਘੇ ਤੀਰਥ ਸਥਾਨ ਉੱਤੇ ਟਿਕਦੇ ਤਾਂ ਉਨ੍ਹਾਂ ਨੂੰ ਡਰ ਸੀ ਕਿ ਤੀਰਥ ਯਾਤਰਾ ਲਈ ਆਉਣ ਵਾਲੇ ਮਹਾਰਾਸ਼ਟਰ ਦੇ ਹੋਰ ਸੰਤ ਉਨ੍ਹਾਂ ਨੂੰ ਘਰ ਪਰਤਣ ਲਈ ਜ਼ੋਰ ਪਾਉਣਗੇ। ਇਸ ਲਈ ਉਨ੍ਹਾਂ ਨੇ ਇਕਦਮ ਅਣਜਾਣੀ ਦੂਰ ਵਾਲੀ ਜਗ੍ਹਾ 'ਘੁਮਾਣ' ਨੂੰ ਪਸੰਦ ਕੀਤਾ। ਇੱਥੇ ਹੀ ਉਹ ਆਪਣੇ ਜੀਵਨ ਦੇ ਅੰਤ ਤਕ ਰਹੇ ਅਤੇ ਇੱਥੇ ਹੀ ਰਹਿੰਦਿਆਂ ਉਨ੍ਹਾਂ ਨੇ

ਆਪਣੇ ਹਿੰਦੀ ਵਾਲੇ ਪਦਾਂ ਦੀ ਰਚਨਾ ਕੀਤੀ।"

ਕੁਝ ਹੋਰ ਮਰਾਠੀ ਵਿਦਵਾਨਾਂ ਨੇ 'ਘੁਮਾਣ' ਦੇ ਨਾਂ ਧਰੇ ਜਾਣ ਦਾ ਪਿਛੋਕੜ ਅਤੇ ਉਸ ਦੇ ਆਲੇ-ਦੁਆਲੇ ਦੇ ਖੇਤਰ ਵਿਚ ਭਗਤ ਜੀ ਦੇ ਪ੍ਰਭਾਵ ਨੂੰ ਇਨ੍ਹਾਂ ਸ਼ਬਦਾਂ ਵਿਚ ਦਰਸਾਇਆ ਹੈ:

(ੳ) ਉਹ ਘੁਮਾਣ ਦੇ ਨੇੜਲੇ ਭੂਤਵਿੰਡ, ਮਰੜ ਅਤੇ ਭੱਟੀਵਾਲ ਨਾਂ ਦੇ ਪਿੰਡਾਂ ਵਿਚ ਵੀ ਗਏ। ਭੂਤਵਿੰਡ ਵਿਖੇ ਅਡੋਲੀ ਨਾਂ ਦੀ ਇਕ ਵਿਧਵਾ ਸੀ। ਉਸ ਦਾ ਇੱਕੋ-ਇਕ ਪੁੱਤਰ ਮਜ਼ਦੂਰੀ ਕਰਕੇ ਪਰਵਾਰ ਦਾ ਢਿੱਡ ਭਰਦਾ ਸੀ। ਅਚਾਨਕ ਉਹ ਬੀਮਾਰ ਹੋ ਗਿਆ। ਪਿੰਡ ਵਿਚ ਦਵਾ-ਦਾਰੂ ਦੀ ਕਮੀ ਕਾਰਨ ਉਹ ਮਰਨ ਨੇੜੇ ਹੋ ਗਿਆ। ਪਰ ਭਗਤ ਨਾਮਦੇਵ ਜੀ ਦੇ ਅਸ਼ੀਰਵਾਦ ਕਾਰਨ ਉਹ ਨੌਂ-ਬਰ-ਨੌਂ ਹੋ ਗਿਆ। ਬਾਅਦ ਵਿਚ ਇਸੇ ਵਿਅਕਤੀ ਦਾ ਪੁੱਤਰ ਬਹੋਰ ਦਾਸ ਭਗਤ ਜੀ ਦਾ ਪਰਮ ਸ਼ਿਸ਼ ਬਣਿਆ। ਹੁਣ ਬਹੋਰ ਦਾਸ ਦੀ ਸੰਤਾਨ ਹੀ 'ਘੁਮਾਣ' ਵਾਲੇ ਭਗਤ ਨਾਮਦੇਵ ਜੀ ਦੇ ਧਰਮ-ਸਥਾਨ ਦੀ ਸਾਂਭ-ਸੰਭਾਲ ਕਰਦੀ ਹੈ।

ਇਸੇ ਤਰ੍ਹਾਂ ਭਗਤ ਜੀ ਦੇ ਭੱਟੀਵਾਲ ਪਿੰਡ ਵਿਖੇ ਪਧਾਰਨ ਦਾ ਪ੍ਰਸੰਗ ਵੀ ਜੁੜਿਆ ਹੋਇਆ ਹੈ। ਉਸ ਵੇਲੇ ਉਹ ਪਿੰਡ ਸੋਕੇ ਦੀ ਮਾਰ ਹੇਠ ਸੀ। ਪਿੰਡ ਦੇ ਵਸਨੀਕਾਂ ਨੇ ਸਰੋਵਰ ਪੁਟਵਾਇਆ ਅਤੇ ਉਸ ਦਾ ਨਾਂ ਭਗਤ ਜੀ ਦੇ ਨਾਂ ਉੱਤੇ 'ਨਾਮਿਆਨਾ' ਧਰ ਦਿੱਤਾ। ਇਸੇ ਪਿੰਡ ਵਿਚ ਉਨ੍ਹਾਂ ਨੂੰ ਹੋਰ ਦੋ ਬੰਦੇ ਮਿਲੇ। ਇਕ ਦਾ ਨਾਂ ਸੀ 'ਜੱਲੋ' ਉਰਫ਼ 'ਜਲ੍ਹਣ'। ਉਹ ਤਰਖਾਣ ਦਾ ਕੰਮ ਕਰਦਾ ਸੀ। ਦੂਜਾ ਵਿਅਕਤੀ ਸੀ 'ਲੱਧਾ'। ਉਹ ਘੁਮਾਣ ਦੇ ਲਾਗਲੇ ਪਿੰਡ ਮੱਖੋਵਾਲ ਦਾ ਵਸਨੀਕ ਅਤੇ ਜਾਤ ਦਾ ਖੱਤਰੀ ਸੀ। ਇਹ ਦੋਵੇਂ ਹੀ ਭਗਤ ਨਾਮਦੇਵ ਜੀ ਦੇ ਪੈਰੋਕਾਰ ਬਣ ਗਏ। ਇਸ ਤੋਂ ਇਹੋ ਸਿੱਟਾ ਨਿਕਲਦਾ ਹੈ ਕਿ ਉਨ੍ਹਾਂ ਦੇ ਪੈਰੋਕਾਰਾਂ ਵਿਚ ਅਖੌਤੀ ਉੱਚੀ ਜਾਤ ਦੇ ਲੋਕੀਂ ਵੀ ਸਨ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵੀ। 'ਘੁਮਾਣ' ਵਿਚ ਹੀ ਖੱਤਰੀ ਜਾਤ ਦਾ ਇਕ ਹੋਰ ਵਿਅਕਤੀ ਭਗਤ ਜੀ ਦਾ ਚੇਲਾ ਬਣਿਆ। ਉਸ ਨੂੰ 'ਕੇਸ਼ੋ-ਕਲੰਦਰ' ਸੱਦਿਆ ਜਾਂਦਾ ਸੀ। ਉਹ ਆਪਣੇ ਕਿੱਤੇ ਕਾਰਨ 'ਬਹਾਵਲਪੁਰ ਰਿਆਸਤ' ਵਿਚ ਜਾ ਵੱਸਿਆ। ਇਸ ਤਰ੍ਹਾਂ ਨਾਮਦੇਵ ਜੀ ਦੇ ਅਧਿਆਤਮਕ ਵਿਚਾਰਾਂ ਦਾ ਪ੍ਰਚਾਰ-ਪ੍ਰਸਾਰ ਹੁੰਦਾ ਰਿਹਾ।

ਭਗਤ ਨਾਮਦੇਵ ਜੀ ਪੰਜਾਬ ਅਤੇ ਮਹਾਰਾਸ਼ਟਰ ਦੇ ਖੇਤੀ ਕਰਨ ਵਾਲਿਆਂ ਦੇ ਸਾਂਝੇ ਪ੍ਰੇਰਕ ਦੇ ਰੂਪ ਵਿਚ ਸਾਹਮਣੇ ਆਉਂਦੇ ਹਨ ਅਤੇ ਉਸ ਦਾ ਪ੍ਰਤੀਕ ਹੈ ਪੰਜਾਬ ਪ੍ਰਦੇਸ਼ ਦਾ ਪਿੰਡ 'ਘੁਮਾਣ'। ਵਿਸ਼ੋਬਾ ਖੇਚਰ ਨੂੰ ਮਿਲਣ ਤੋਂ ਪਹਿਲਾਂ ਭਗਤ ਨਾਮਦੇਵ ਜੀ ਮੂਰਤੀ (ਵਿੱਠਲ) ਪੂਜਕ ਸਨ। ਉਨ੍ਹਾਂ ਦੀ ਇਸ ਸਰਗੁਣ ਭਗਤੀ ਦਾ ਸੂਚਕ ਬਸੀ ਪਠਾਣਾਂ (ਜ਼ਿਲ੍ਹਾ ਫਤਹਿਗੜ੍ਹ ਸਾਹਿਬ) ਵਿਚ ਭਗਤ ਨਾਮਦੇਵ ਜੀ ਹਿੰਦੂ ਮੰਦਰ ਬਣਿਆ ਹੋਇਆ ਹੈ। ਪਟਿਆਲਾ ਸ਼ਹਿਰ ਦੇ ਛਪਰਬੰਧਾ ਮੁਹੱਲੇ ਇਕ ਸਿੱਖ ਗੁਰਦੁਆਰੇ ਦਾ ਨਾਂ ਹੀ 'ਗੁਰਦੁਆਰਾ ਭਗਤ ਨਾਮਦੇਵ ਜੀ' ਹੈ। ■

# ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ ਵਿਚ ਪਰਮਾਤਮਾ ਦਾ ਸਰੂਪ

*-ਬੀਬੀ ਰਾਜਿੰਦਰ ਕੌਰ**

ਗੁਰਮਤਿ ਵਿਚਾਰਧਾਰਾ ਨੂੰ ਭਾਈ ਗੁਰਦਾਸ ਜੀ ਦੀ ਤਰ੍ਹਾਂ ਭਾਈ ਮਨੀ ਸਿੰਘ ਜੀ ਨੇ ਵੀ ਆਪਣੀਆਂ ਰਚਨਾਵਾਂ ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ ਰਾਹੀਂ ਪ੍ਰਚਾਰਨ ਦੀ ਕੋਸ਼ਿਸ਼ ਕੀਤੀ ਹੈ। ਇਨ੍ਹਾਂ ਰਚਨਾਵਾਂ ਵਿਚ ਆਪ ਜੀ ਨੇ ਗੁਰਬਾਣੀ ਦੇ ਮੂਲ ਸਿਧਾਂਤਾਂ ਨੂੰ ਸੁਗਮ ਵਿਧੀ ਰਾਹੀਂ ਆਮ ਪਾਠਕਾਂ ਦੀ ਸਮਝ ਦੇ ਯੋਗ ਕੀਤਾ ਹੈ। ਪਰਮਾਤਮਾ ਦਾ ਸਰੂਪ, ਸ੍ਰਿਸ਼ਟੀ ਰਚਨਾ, ਆਤਮਾ, ਮਨੁੱਖ ਆਦਿ ਕੁਝ ਅਜਿਹੇ ਦਾਰਸ਼ਨਿਕ ਵਿਚਾਰ ਹਨ ਜਿਨ੍ਹਾਂ ਨੂੰ ਸਿੱਖ ਧਰਮ ਦਾ ਆਧਾਰ ਮੰਨਿਆ ਜਾਂਦਾ ਹੈ। ਇਨ੍ਹਾਂ ਸਿਧਾਂਤਾਂ ਨੂੰ ਭਾਈ ਮਨੀ ਸਿੰਘ ਨੇ ਆਪਣੀਆਂ ਰਚਨਾਵਾਂ ਦਾ ਅੰਗ ਬਣਾ ਕੇ ਪਾਠਕਾਂ ਅਤੇ ਸਿੱਖ ਸੰਗਤਾਂ ਨੂੰ ਆਦਰਸ਼ਕ ਜੀਵਨ ਜਿਊਣ ਲਈ ਪ੍ਰੇਰਿਤ ਕੀਤਾ ਹੈ। ਦਾਰਸ਼ਨਿਕ ਪੱਖ ਤੋਂ ਵਰਣਿਤ ਪਰਮਾਤਮਾ ਦੇ ਸਰੂਪ ਨੂੰ ਸਾਖੀ, ਗੋਸ਼ਟਿ, ਸ਼ਬਦ ਪ੍ਰਮਾਣ, ਟੀਕਾ ਅਤੇ ਪ੍ਰਤੀਕਾਤਮਕ ਵਿਆਖਿਆ ਵਿਧੀ ਰਾਹੀਂ ਜਿਸ ਪ੍ਰਕਾਰ ਪੇਸ਼ ਕੀਤਾ ਹੈ ਉਹ ਸਿੱਖ ਧਰਮ ਦਾ ਇਕ ਵਡਮੁੱਲਾ ਸ੍ਰੋਤ ਹੋ ਨਿੱਬੜੀਆਂ ਹਨ। ਦਾਰਸ਼ਨਿਕ ਸਿਧਾਂਤਾਂ ਵਿਚ ਪਰਮਾਤਮਾ ਦਾ ਸਰੂਪ ਮਹੱਤਵਪੂਰਨ ਸਥਾਨ ਰੱਖਦਾ ਹੈ।

ਸਿੱਖ ਧਰਮ ਦੇ ਬਾਕੀ ਸਿਧਾਂਤਾਂ ਨੂੰ ਸਮਝਣ ਲਈ ਪਰਮਾਤਮਾ ਦੇ ਸਰੂਪ ਨੂੰ ਜਾਣਨਾ ਅਤਿ ਮਹੱਤਵਪੂਰਨ ਹੈ ਕਿਉਂਕਿ ਪਰਮਾਤਮਾ ਸਮੁੱਚੀ ਮਨੁੱਖਤਾ ਦੇ ਜੀਵਨ ਦਾ ਆਧਾਰ ਹੈ। ਸਿੱਖ ਧਰਮ ਦੇ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਸਰੂਪ ਨੂੰ ਸਾਰ ਰੂਪ ਵਿਚ ਮੂਲ ਮੰਤਰ ਵਿਚ ਬਿਆਨ ਕੀਤਾ ਗਿਆ ਹੈ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ*
*ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

*(ਪੰਨਾ ੧)*

ਅਰਥਾਤ ਪਰਮਾਤਮਾ ਕੇਵਲ ਇੱਕ ਹੈ, ਸੱਚ ਹੈ, ਕਰਤਾ ਪੁਰਖ ਹੈ, ਸ੍ਰਿਸ਼ਟੀ ਦਾ ਸਿਰਜਨਹਾਰ ਤੇ ਸਰਬ-ਵਿਆਪਕ ਹੈ, ਉਸ ਨੂੰ ਨਾ ਹੀ ਕਿਸੇ ਦਾ ਭੈਅ ਹੈ ਅਤੇ ਨਾ ਹੀ ਉਸ ਦਾ ਕਿਸੇ ਨਾਲ ਵੈਰ ਹੈ, ਉਹ ਕਾਲ ਤੋਂ ਰਹਿਤ ਹੈ, ਜਨਮ-ਮਰਨ ਤੋਂ ਮੁਕਤ ਹੈ, ਆਪਣੇ ਆਪ ਤੋਂ ਪੈਦਾ ਹੋਇਆ ਹੈ ਤੇ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

---

** # ਸੁਪਤਨੀ ਸ. ਗੁਰਜੀਤ ਸਿੰਘ, ਪਿੰਡ ਤੇ ਡਾਕ: ਤਲਵੰਡੀ ਸਾਬੋ (ਬਠਿੰਡਾ) ਮੋ: ੯੪੬੪੪੭੯੦੮੭*

ਇਸੇ ਸਿਧਾਂਤ ਨੂੰ ਭਾਈ ਮਨੀ ਸਿੰਘ ਜੀ ਨੇ ਇਕ ਰਚਨਾ ਦੀ ਸਾਖੀ ਨੰ. ੫੭ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ।

*"ਭਾਈ ਫਿਰਣਾ ਬਹਿਲੁ ਤੇ ਭਾਈ ਜੇਠਾ ਤੇ ਭਾਈ ਚੰਗਾ ਹਜ਼ੂਰ ਗੁਰੂ ਅਰਜਨ ਜੀ ਦੇ ਆਏ ਤੇ ਅਰਦਾਸ ਕੀਤੀ ; ਜੀ ਗਰੀਬ ਨਿਵਾਜ! ਕਈ ਰਾਮ ਦਾ ਨਾਮ ਜਪਦੇ ਹੈਨ, ਕਈ ਕ੍ਰਿਸ਼ਨ ਨੂੰ ਜਪਦੇ ਹੈਨ, ਕਈ ਓਅੰ ਜਪਦੇ ਹੈਨ, ਕੋਈ ਸੋਹੰ ਜਪਦੇ ਹੈਨਿ ਤੇ ਅਸਾਨੂੰ ਬਚਨ ਹੈ ਜੋ ਵਾਹਿਗੁਰੂ ਦਾ ਜਾਪੁ ਜਪਣਾ, ਕ੍ਰਿਪਾ ਕਰਕੈ ਬਚਨ ਹੋਵੈ ਸਭੇ ਪਾਰ ਉਤਾਰਨ ਵਾਲਿਆਂ ਹੈਨਿ, ਪਰੁ ਜੋ ਕਿਸੇ ਬੇੜੀ ਤੇ ਚੜਦਾ ਹੈ ਉਸਨੂੰ ਉਸੇ ਨਾਲਿ ਪਰੋਜਨ ਹੈ, ਤੈਸੇ ਮਹਾਰਾਜ ਦੇ ਨਾਮ ਸਭੇ ਉਧਾਰਨਿ ਜੋਗ ਹੈਨਿ।*[੧]

'ਗਿਆਨ ਰਤਨਾਵਲੀ' ਵਿਚ ਪਰਮਾਤਮਾ ਨੂੰ ਜਗਤ ਦਾ ਕਰਤਾ ਸਵੀਕਾਰ ਕਰਦਿਆਂ ਉਸੇ ਦਾ ਨਾਮ ਜਪਣ ਦੀ ਤਾਕੀਦ ਕੀਤੀ ਗਈ।

ਉਅੰਕਾਰ ਦਾ ਭਜਨ ਕਰੋ॥ ਉਹ ਨਿਰੰਕਾਰ ਅਪਰ ਅਪਾਰ ਹੈ। ਜਹਾਨ ਦੇ ਰਖਣ ਵਾਲਾ ਹੈ। (ਗਿਆਨ ਰਤਨਾਵਲੀ, ਸਫ਼ਾ ੧੯੭)

ਇਸੇ ਸਿਧਾਂਤ ਨੂੰ ਸਪਸ਼ਟ ਕਰਦਿਆਂ ਭਾਈ ਮਨੀ ਸਿੰਘ ਜੀ ਨੇ ਪਰਮਾਤਮਾ ਦੇ ਸਰੂਪ ਨੂੰ ਰੂਪ ਰੇਖਾ ਤੋਂ ਨਿਆਰਾ ਅਤੇ ਜਨਮ-ਮਰਨ ਤੋਂ ਪਾਕ ਮੰਨਿਆ ਹੈ :

*"ਹਿੰਦੂ ਕਹਦੇ ਹੈ ਖ਼ੁਦਾ ਜਨਮ ਲੈਂਦਾ ਹੈ ਮਰਦਾ ਹੈ ਤੁਸੀਂ ਕਹੋ ਕੈਸਾ ਹੈ॥ ਬਾਬੇ ਕਹਿਆ, ਰੂਪ ਰੇਖ ਤੋਂ ਨਿਆਰਾ ਜਾਨ ਜਨਮ ਮਰਨ ਤੇ ਪਾਕ॥ ਹਿੰਦੂ (ਭੀ ਤੇ) ਮੁਸਲਮਾਨ (ਭੀ ਦੋਨੋ) ਗੁਮਰਾਇ ਹੈਨ ਖ਼ੁਦਾਇ ਨੂ ਰੰਗ ਤੇ ਸੂਰਤ ਕਹਿਦੇ ਹੈ।*[੪]

*(ਉਹੀ, ਸਫ਼ਾ ੫੪੨-੪੩)*

ਸਿੱਖ ਧਰਮ ਜੋ ਕਿ ਨਿਰਗੁਣ ਪਰਮਾਤਮਾ ਦੇ ਸੰਕਲਪ ਨੂੰ ਪ੍ਰਵਾਨ ਕਰਨ ਦੇ ਨਾਲ-ਨਾਲ ਸਰਗੁਣ ਸਰੂਪ ਜੋ ਕਿ ਅਵਤਾਰਵਾਦ ਤੋਂ ਮੁਕਤ ਹੈ, ਨੂੰ ਵੀ ਪ੍ਰਵਾਨ ਕਰਦਾ ਹੈ। ਗੁਰਮਤਿ ਅਨੁਸਾਰ ਪਰਮਾਤਮਾ ਨਿਰ-ਆਕਾਰ ਨਿਰਗੁਣ ਹੁੰਦੇ ਹੋਏ ਵੀ ਪੂਰੇ ਸੰਸਾਰ ਦਾ ਕਰਤਾ, ਧਰਤਾ ਤੇ ਹਰਤਾ ਹੈ, ਪਰ ਆਪ ਉਹ ਸੈਭੰ ਹੈ ਇਸ ਤਰ੍ਹਾਂ ਸਿੱਖ ਧਰਮ ਨੇ ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਸਰੂਪ ਨੂੰ ਇਕ ਹੀ ਪ੍ਰਵਾਨ ਕੀਤਾ ਹੈ। ਭਾਈ ਮਨੀ ਸਿੰਘ ਜੀ ਨੇ ਨਿਰਗੁਣ ਸਰਗੁਣ ਸਰੂਪ ਨੂੰ ਬਿਆਨਦਿਆਂ ਹੋਇਆਂ ਸਿੱਖਾਂ ਦੀ ਭਗਤਮਾਲਾ ਵਿਚ ਇਸ ਪ੍ਰਕਾਰ ਦੱਸਿਆ ਹੈ:

*ਭਾਈ ਡਲਾ ਤੇ ਭਗੀਰਥ ਤੇ ਜਾਪੂ ਤੇ ਨਿਵਲਾ ਗੁਰੂ ਅਰਜਨ ਦੇਵ ਜੀ ਦੀ ਸਰਣਿ ਆਇ ਤੇ ਅਰਦਾਸ ਕੀਤੀ: ਗੁਰੂ ਨਾਨਕ ਜੀ ਜੋ ਹੋਏ ਹੈਨਿ ਸਰਗੁਣ ਦੇ ਉਪਾਸਕੀ ਹੋਏ ਹੈਨਿ ਤਾਂ ਬਚਨ ਹੋਇਆ ਸਰਗੁਣ ਨਿਰਗੁਣ ਤਾਂ ਕਹੀਅਨਿ ਜੋ ਦੋ ਹੋਵਨਿ॥ ਉਹੀ ਨਿਰਗੁਣ ਰੂਪ ਮਹਾਰਾਜ ਇਛਿਆ ਕਰਕੇ ਸਰਗੁਣ ਸਰੂਪ ਧਾਰਦੇ ਹੈ। ਦੁਸ਼ਟਾ ਦਾ ਨਾਸ਼ ਕਰਕੇ ਨਿਰਇਛਤ ਹੋ ਕੇ ਆਪਣੇ ਨਿਰਗੁਣ ਸਰੂਪ ਵਿਚਿ*

*ਸਮਾਇ ਜਾਂਦੇ ਹੈਨਿ। ਜੈਸੇ ਰਾਜਾ ਏਕ ਹੋਤਾ ਹੈ ਤੇ ਜਿਸ ਸਮੇਂ ਇਛਾ ਕਰਤਾ ਹੈ ਸਸਤ੍ਰ ਬਸਤ੍ਰ ਪਹਿਰ ਕੈ ਦੀਵਾਨ ਵਿਚ ਆਇ ਬੈਠਦਾ ਹੈ ਜੇ ਇਛਾ ਤਿਆਗਤਾ ਹੈ ਤਾਂ ਇਕੇਲਾ ਸਸਤ੍ਰਾਂ ਬਸਤ੍ਰਾਂ ਕੋ ਭੀ ਤਿਆਗ ਕਰ ਸਿਹਜਾ ਵਿਖੇ ਸੈਨ ਕਰਦਾ ਹੈ ਤਾਂ ਜੋ ਉਸਕਾ ਨਾਮ ਲੈ ਕੇ ਪੁਕਾਰਦਾ ਹੈ ਤਾਂ ਦੀਵਾਨ ਸਮੇਂ ਭੀ ਉਸਕੀ ਸਹਾਇਤਾ ਕਰਦਾ ਹੈ ਅਰ ਸੈਣ ਸਮੇਂ ਭੀ ਉਸਕੀ ਸਹਾਇਤਾ ਕਰਦਾ ਹੈ। ਤੇ ਜੋ ਉਸਕੇ ਸੇਵਕ ਹੈਨਿ ਸੋ ਸਦਾ ਉਸਕੀ ਟਹਿਲ ਕਰਦੇ ਹੈਨਿ॥ (ਸਫ਼ਾ ੮੩)*

ਉਪਰੋਕਤ ਹਵਾਲਾ ਸਪਸ਼ਟ ਕਰਦਾ ਹੈ ਕਿ ਪਰਮਾਤਮਾ ਅਪਰ ਅਪਾਰ, ਅਗੰਮ, ਅਗਾਧ ਤੇ ਅਗੋਚਰ ਹੁੰਦਿਆਂ ਮਨ ਦੀਆਂ ਹੱਦਾਂ ਤੋਂ ਪਰ੍ਹੇ ਹੋਣ ਕਾਰਨ ਹੈ ਜੋ ਸਰਬ ਵਿਆਪਕ ਤੇ ਅਪਰੰਪਰ ਹੁੰਦਿਆਂ, ਸਰਗੁਣ ਤੇ ਨਿਰਗੁਣ ਦੋਹਾਂ ਰੂਪਾਂ ਵਿਚ ਵਿਚਰਦਾ ਹੈ। ਇਸੇ ਵਿਚਾਰ ਨੂੰ ਗਿਆਨ ਰਤਨਾਵਲੀ ਵਿਚ ਇਸ ਪ੍ਰਕਾਰ ਬਿਆਨ ਕੀਤਾ ਗਿਆ ਹੈ:

*ਗੁਰੂ ਨਾਨਕ ਜੀ ਕਹਿਦੇ ਹੈਨ ਜਿਸ ਈਸਰ ਨੇ ਜਗਤ ਕੋ ਕੀਤਾ ਹੈ॥ ਸੋਈ ਗੁਰ ਅਰ ਸੰਤ ਰੂਪ ਹੋਇ ਕੇ ਜੀਆ ਕੀ ਸਾਰ ਲੇਤਾ ਹੈ॥ ਗਿਆਨ ਅਰ ਨਾਮ ਦੇਤਾ ਹੈ॥ ਵਾਹਿਗੁਰੂ ਦਾ ਹੁਕਮ ਨਹੀਂ ਜਾਤਾ ਜਾਂਦਾ। ਜੋ ਕਿਸੇ ਨੂ ਨਾਮ ਦੀ ਵਡਿਆਈ ਦੇਇ॥ ਤਾਂ ਏਹ ਵਚਨ ਸੁਣ ਕੇ ਰਾਜੇ ਹੱਥ ਜੋੜ ਕੇ ਅਰਦਾਸ ਕੀਤੀ ਜੀ ਮਨ ਦਾ ਤਾ ਵਿਸਾਹ ਕੁਛ ਨਹੀ॥ ਇਕਦੂ ਵਚਨ ਸੁਣਦਾ ਇਕਦੂ ਭੁਲਾ ਦੇਦਾ ਹੈ॥ ਜੇ ਤੁਸਾਡਾ ਹੋਆਂ ਅਸਾਡੇ ਹੋਇ ਰੂਪ ਹੈਨਿ। ਸਰਗੁਣ ਰੂਪ ਸਰੀਰ ਹੈ ਅਰ ਨਿਰਗੁਣ ਰੂਪ ਸ਼ਬਦ ਹੈ॥ ਅਰ ਸਰੀਰ ਦਾ ਦਰਸ਼ਨ ਸਦੀਵ ਨਹੀ ਹੋਦਾ॥ ਅਰ ਸ਼ਬਦ ਦਾ ਦਰਸ਼ਨ ਸਦੀਵ ਹੋਤਾ ਹੈ॥ (ਸਫ਼ਾ ੪੦੮)*

ਪਰਮਾਤਮਾ ਨੂੰ ਸਰਬ ਕਲਾ ਸਮਰੱਥ ਮੰਨਦਿਆਂ ਸਿੱਖ ਵਿਚਾਰਧਾਰਾ ਅਨੁਸਾਰ ਪਰਮਾਤਮਾ ਪੂਰੀ ਸ੍ਰਿਸ਼ਟੀ ਦਾ ਕਰਤਾ, ਧਰਤਾ ਤੇ ਹਰਤਾ ਮੰਨਿਆ ਜਾਂਦਾ ਹੈ। ਉਸ ਦੇ ਹੁਕਮ ਤੋਂ ਬਿਨਾਂ ਦੁਨੀਆਂ ਦੀ ਕੋਈ ਵੀ ਗਤੀਵਿਧੀ ਸੰਪੂਰਨ ਨਹੀਂ ਹੋ ਸਕਦੀ। ਪਰਮਾਤਮਾ ਦੀ ਇਸੇ ਸਮਰੱਥਾ ਨੂੰ 'ਸਿੱਖਾਂ ਦੀ ਭਗਤ ਮਾਲਾ' ਦੀ ਸਾਖੀ ਨੰ: ੬੪ ਵਿਚ ਇਉਂ ਬਿਆਨ ਕੀਤਾ ਗਿਆ ਹੈ:

*ਤੁਸੀਂ ਕਿਰਪਾ ਕਰਿਕੈ ਕਹੋ ਜੋ ਬਿਨਾਂ ਸਾਸਾਂ ਥੀਂ ਕੌਣ ਜੀਂਵਦਾ ਹੈ? ਤਾਂ ਬਚਨ ਹੋਇਆ: ਏ ਸਮਰੱਥਾ ਈਸ਼ਰ ਦੀ ਵਰਨੀ ਹੈ। ਜੈਸੇ ਪਰਬਤ ਤੇ ਬ੍ਰਿਛ ਸਾਸਾਂ ਬਿਨਾ ਹੀ ਵਰਧਮਾਨ ਹੋਤੇ ਹੈਨਿ ਤੇ ਬਾਲਕ ਮਾਤਾ ਦੇ ਗਰਭ ਵਿਚ ਛੇ ਮਹੀਨੇ ਵਰਧਦਾ ਜਾਤਾ ਹੈ ਤੇ ਛਿਵੇਂ ਮਹੀਨੇ ਉਸਦੇ ਵਿਚ ਸੁਆਸ ਪੈਂਦੇ ਹੈਨਿ ਤਾਂ ਈਸ਼ਰ ਐਸਾ ਸਮਰਥੁ ਹੈ। ਤੇ ਦੂਜਾ ਅਰਥ ਹੈ ਸਵਾਸ ਓਹੋ ਸਫਲ ਹੈਨਿ ਜੋ ਵਾਹਿਗੁਰੂ ਦੇ ਗੁਣ ਗਾਂਵਦੇ ਹੈਨਿ। (ਸਫ਼ਾ ੯੮)*

ਸਿੱਖ ਧਰਮ ਫਿਲਾਸਫੀ ਅਨੁਸਾਰ ਪਰਮਾਤਮਾ ਦਾ ਕਿਸੇ ਵੀ ਪੱਖੋਂ ਪਾਰ ਨਾ

ਪਾਇਆ ਜਾਣ ਕਾਰਨ ਉਹ ਬੇਅੰਤ ਹੈ, ਉਸ ਦੀ ਬੇਅੰਤਤਾ ਦਾ ਪ੍ਰਮਾਣ ਉਸ ਦੁਆਰਾ ਪੈਦਾ ਕੀਤੀ ਗਈ ਸ੍ਰਿਸ਼ਟੀ ਦੇ ਅੰਤ ਨਾ ਹੋਣ ਕਾਰਨ ਅਤੇ ਉਸ ਦੁਆਰਾ ਮਨੁੱਖ ਨੂੰ ਦਿੱਤੀਆਂ ਜਾਣ ਵਾਲੀਆਂ ਦਾਤਾਂ ਤੋਂ ਸਿੱਧ ਹੁੰਦਾ ਹੈ। ਪਰਮਾਤਮਾ ਦੀ ਬੇਅੰਤਤਾ ਦਾ ਜ਼ਿਕਰ ਭਾਈ ਮਨੀ ਸਿੰਘ ਜੀ ਨੇ 'ਸਿੱਖਾਂ ਦੀ ਭਗਤਮਾਲਾ' ਵਿਚ ਇਸ ਪ੍ਰਕਾਰ ਕੀਤਾ ਹੈ:

> *"ਗੰਗੂ ਤੇ ਨਾਊ ਸਰਗਲੁ ਰਾਮਾ ਤੇ ਧਰਮਾ ਤੇ ਉਦਾ ਗੁਰੂ ਅਰਜਨ ਜੀ ਦੀ ਸ਼ਰਨਿ ਆਏ ਤੇ ਉਨਾਂ ਪ੍ਰਸ਼ਨ ਕੀਤਾ: ਜੀ ਬੇਦਾਂ ਕਤੇਬਾਂ ਤੇ ਅਉਤਾਰਾਂ ਸਭਨਾਂ ਬ੍ਰਹਮ ਨੂੰ ਬੇਅੰਤ ਕਹਿਆ ਹੈ, ਤੇ ਗੁਰੂ ਨਾਨਕ ਜੀ ਤਾਂ ਸਾਖਿਆਤਕਾਰ ਬ੍ਰਹਮ ਕਾ ਰੂਪ ਹੋਏ ਹੈਨ ਤਾਂ ਏਨਾ ਨੇ ਕਛੁ ਬ੍ਰਹਮ ਕਾ ਅੰਤ ਕਹਿਆ ਹੋਇਗਾ। ਕਿਉ ਜੋ ਆਪਣਾ ਅੰਤ ਤਾਂ ਸਭ ਕੋਈ ਜਾਣਦਾ ਹੈ? ਤਾਂ ਬਚਨ ਹੋਇਆ: ਜੇ ਤਾਂ ਕਛੁ ਬ੍ਰਹਮ ਕਾ ਅੰਤ ਹੋਵੈ ਤਾਂ ਕਹੀਐ: ਬਿਅੰਤ ਨੂੰ ਬਿਅੰਤ ਕਹਿਣਾ ਏਹੋ ਉਸਦਾ ਅੰਤ ਪਾਵਣਾ ਹੈ। ਤੇ ਜੋ ਹੋਰ ਕਛੁ ਅੰਤ ਕਹਿੰਦੇ ਤਾਂ ਸਭ ਸਾਸਤ੍ਰਾਂ ਨਾਲਿ ਵਿਰੋਧ ਹੁੰਦਾ ਹੈਸੀ ਤਾਂ ਤੇ ਗੁਰੂ ਨਾਨਕ ਜੀ ਭੀ ਕਹਿਆ ਹੈ ਬ੍ਰਹਮ ਬਿਅੰਤ ਹੈ, ਤਾਂ ਤੇ ਤੁਸੀਂ ਭੀ ਬ੍ਰਹਮ ਨੂੰ ਬਿਅੰਤ ਜਾਣ ਕੇ ਸਭ ਕਿਸੇ ਨਾਲਿ ਭਾਉ ਭਗਤਿ ਕਰਨੀ।" (ਸਫ਼ਾ ੮੨)*

ਪਰਮਾਤਮਾ ਦੀ ਬੇਅੰਤਤਾ ਨੂੰ ਪਾਉਣਾ ਮੁਸ਼ਕਿਲ ਹੈ ਕਿਉਂਕਿ ਇਹ ਵਿਸ਼ਾ ਮਨੁੱਖੀ ਸੋਚ ਤੋਂ ਪਰ੍ਹੇ ਹੈ। ਕਰਾਮਾਤੀ ਵਿਧੀ ਨੂੰ ਅਪਣਾਉਂਦਿਆਂ 'ਗਿਆਨ ਰਤਨਾਵਲੀ' ਵਿਚ ਪਰਮਾਤਮਾ ਦੀ ਬੇਅੰਤਤਾ ਨੂੰ ਇਉਂ ਬਿਆਨ ਕੀਤਾ ਹੈ:

> *"ਪੀਰ ਕਹਿਆ ਜੈਸੇ ਲਖਿ ਅਕਾਸ/ ਪਾਤਾਲ ਨੂੰ ਡਿਠੇ ਹੈ ਅਸਾਂ ਨੂੰ ਭੀ ਦਿਖਾਇ। ਬਾਬੇ ਪੀਰ ਦੇ ਬੇਟੇ ਦਾ ਹਥਿ ਪਕੜ ਲਇਆ ਬਚਨ ਕੀਤਾ ਅਖੀ ਮੀਟ। ਅਖੀ ਮੀਟਿ ਤਾ ਦੋਨੋ ਗਾਇਬ ਹੋ ਗਏ॥ ਪਹਿਲਾ ਲਖਿ ਫਲਕ ਦਿਖਾਏ। ਜਾ ਫਲਕਾ ਨੂੰ ਦੇਖਦਾ ਥਕਾ ਤਾ ਲਖ ਪਤਾਲ ਦਿਖਾਏ। ਉਹ ਥਕਾ ਅਰਜ ਕੀਤੀ ਉਸ ਜੀ ਹੁਣ ਚਲੀਏ। ਬਾਬੇ ਕਹਿਆ ਤੇਰਾ ਪੀਰ ਮੰਨੇਗਾ ਨਹੀਂ। ਇਥੋਂ ਕੜਾ ਦਾ ਕਚਕੋਲ ਭਰਿਲੈ। ਉਥੇ ਪਤਾਲ ਵਿਚ ਧਰਮਪਾਲ ਸੀ ਬਾਬੇ ਦੇ ਗਿਆ ਉਨਾਂ ਕੜਾਹ ਕੀਤਾ। ਧੁਰੋ ਪਤਾਲੋ ਕੜਾਹ ਦਾ ਕਚਕੋਲ ਭਰ ਲੀਤਾ। ਪੀਰ ਦੇ ਅੱਗੇ ਆਣ ਰਖਾਇਆ। ਬਾਬੇ ਕਹਿਆ ਆਪਣੇ ਪੁਤ੍ਰ ਸੋ ਪੁਛੋ। ਉਸਦੇ ਪੁਤ੍ਰ ਕਹਿਆ ਮੈ ਅਕਾਸ ਪਤਾਲ ਦੇਖਣਾ ਥਕਿ ਪਇਆ। ਮੈ ਅਰਜ ਕਰਿ ਫੇਰਿ ਲਿਆਇਆ ਹਾਂ।" (ਸਫ਼ਾ ੫੪੧)*

ਘਟਿ ਘਟਿ ਦੀ ਜਾਨਣ ਵਾਲੇ ਨੂੰ ਸਿੱਖ ਧਰਮ ਵਿਚ ਅੰਤਰਜਾਮੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸਿੱਖਾਂ ਦੀ ਭਗਤਮਾਲਾ ਵਿਚ ਜ਼ਿਕਰ ਹੈ:

> *"ਭਾਈ ਜੱਟੂ ਤੇ ਭੱਟੂ ਵੇਤੇ ਤੇ ਫਿਰਾ ਸੂਦ ਤੇ ਭੋਲੂ ਤੇ ਭੋਟੂ ਤਿਵਾੜੀ ਗੁਰੂ ਅਰਜਨ ਦੇਵ ਜੀ ਦੀ ਸ਼ਰਨੀ ਆਏ ਤੇ ਅਰਦਾਸ ਕੀਤੀ ਜੀ ਗਰੀਬ ਨਿਵਾਜਾ*

*ਅਸੀਂ ਗੰਗਾ ਜੀ ਗਏ ਸਾਂ ਪੰਡਤਾਂ ਅਸੀਂ ਥੀਂ ਪੁਛਿਆ ਸੀ ਜੋ ਜਿਸਨੇ ਸਰੀਰ ਧਾਰਿ ਕੈ ਔਤਾਰ ਧਾਰਿਆ ਹੈ ਏਨ੍ਹਾਂ ਨੇ ਗੁਰੂ ਕੌਣ ਕੀਤਾ ਹੈ? ਤਾਂ ਉਨਾਂ ਨੂੰ ਅਸਾਂ ਕਹਿਆ ਜੁ ਅਸੀਂ ਪੁਛ ਕੇ ਆਣ ਕਹਾਂਗੇ। ਤਾਂ ਬਚਨ ਹੋਇਆ ਗੁਰੂ ਨਾਨਕ ਜੀ ਦਾ ਗੁਰੂ ਨਿਰੰਕਾਰ ਅੰਤਰਜਾਮੀ ਹੈ।" (ਸਫ਼ਾ ੮੨)*

ਪਰਮਾਤਮਾ ਸਰਬ ਵਿਆਪਕ ਹੈ। ਸੰਸਾਰ ਦੀ ਕੋਈ ਵੀ ਵਸਤੂ ਜਾਂ ਦਿਸ਼ਾ ਦਿਖਾਈ ਨਹੀਂ ਦਿੰਦੀ ਜਿਸ ਵਿਚ ਕਾਦਰ ਨੇ ਆਪਣੀ ਸਰਬ ਵਿਆਪਕਤਾ ਦਾ ਜਲਵਾ ਨਾ ਵਿਖਾਇਆ ਹੋਵੇ। 'ਗਿਆਨ ਰਤਨਾਵਲੀ' ਵਿਚ ਪਰਮਾਤਮਾ ਦੀ ਸਰਬ ਵਿਆਪਕਤਾ ਨੂੰ ਸਵੀਕਾਰ ਕਰਦਿਆਂ ਵਾਹਿਗੁਰੂ ਨੂੰ ਗੁਰਮੁਖਾਂ ਵਿਚ ਪ੍ਰਤੱਖ ਤੌਰ 'ਤੇ ਨਜ਼ਰ ਆਉਂਦਾ ਦੱਸਿਆ ਹੈ।

*ਤਾਂ ਭਾਈ ਮਨੀ ਸਿੰਘ ਜੀ ਕਹਿਆ ਜੋ ਬੀਜ ਕਾਠਿ ਵਿਚ ਭੀ ਪਤ੍ਰਾ ਫੂਲਾਂ ਵਿਚ ਭੀ ਵਿਆਪਿਆ ਹੋਇਆ ਹੈ ਪਰ ਫਲਾਂ ਵਿਚੋਂ ਹੀ ਦ੍ਰਿਸਟਿ ਆਵਦਾ ਹੈ॥ ਤੈਸੇ ਵਾਹਿਗੁਰੂ ਤਾਮਸੀ ਸਾਤਕੀ ਸਰਬਤ੍ਰਾ ਵਿਚ ਵਿਰਾਜਿਆ ਹੋਇਆ ਹੈ॥ ਪਰ ਗੁਰਮੁਖਾਂ ਵਿਚ ਪ੍ਰਤਖ ਦ੍ਰਿਸ਼ਟਿ ਆਵਦਾ ਹੈ। (ਸਫ਼ਾ ੯੬)*

ਪਰਮਾਤਮਾ ਦਾ ਨਿਰਭਉ ਅਤੇ ਨਿਰਵੈਰ ਇਕ ਅਜਿਹਾ ਸਰੂਪ ਹੈ ਜੋ ਕਿਸੇ ਹੋਰ ਦੇ ਹਿੱਸੇ ਨਹੀਂ ਆਉਂਦਾ। ਜੋ ਮਨੁੱਖ ਉਸ ਨਿਰਭਉ ਅਤੇ ਨਿਰਵੈਰ ਦਾ ਉਪਾਸਕ ਹੈ ਉਨ੍ਹਾਂ ਦਾ ਵੀ ਕਿਸੇ ਹੋਰ ਨਾਲ ਵੈਰ-ਵਿਰੋਧ ਨਹੀਂ ਹੁੰਦਾ। ਪਰਮਾਤਮਾ ਦੇ ਨਿਰਭਉ ਅਤੇ ਨਿਰਵੈਰ ਸਰੂਪ ਬਾਰੇ ਵਿਚਾਰ ਪੇਸ਼ ਕਰਦਿਆਂ 'ਭਗਤ ਰਤਨਾਵਲੀ' ਵਿਚ ਲਿਖਿਆ ਮਿਲਦਾ ਹੈ:

*ਬਹੁੜੋ ਪੰਡਤ ਲੋਕ ਜੋ ਗਿਆਨ ਥੀਂ ਰਹਿਤ ਹੈਨਿ ਤੇ ਸਰਗੁਣ ਦੀ ਪੂਜਾ ਕਰਦੇ ਹੈਨਿ ਤੇ ਸਾਧਾਂ ਸੰਤਾਂ ਦੇ ਨਾਲਿ ਦਵੈਖ ਕਰਦੇ ਹੈਨਿ, ਤਾਂ ਉਨਾਂ ਦੇ ਪਰਥਾਇ ਕਰਕੇ ਕਹਿਆ ਹੈ ਜੋ ਦੇਹ ਧਾਰੇ ਦਾ ਧਰਮੁ ਹੈ ਸੋ ਦੁਖ ਸੁਖ ਹੁੰਦਾ ਹੈ ਪਰ ਗਿਆਨੀ ਜੇਹਾ ਸਰੀਰ ਨੂੰ ਝੂਠ ਕਰਕੇ ਜਾਣਦੇ ਹੈਨਿ ਤੇਹਾ ਦੁਖ ਸੁਖ ਨੂੰ ਝੂਠ ਜਾਣਦੇ ਹੈਨਿ। ਏਕ ਲੱਖਯ ਦੇ ਉਪਾਸਕ ਹੈਨ, ਏਕ ਵਾਚ ਕੇ ਉਪਾਸਕ ਹੈਨਿ॥ ਲੱਖਯਾ ਦੇ ਉਪਾਸਕ ਸਭਸ ਵਿਚ ਅਕਾਲ ਪੁਰਖ ਦੀ ਸਤਾ ਜਾਣਦੇ ਹੈਨਿ, ਕਿਸੇ ਨਾਲ ਵੈਰ ਵਿਰੋਧ ਨਹੀਂ ਕਰਦੇ ਤੇ ਵਾਚ ਦੇ ਉਪਾਸਕ ਕ੍ਰਿਸ਼ਨ ਦੇ ਉਪਾਸਕ ਰਾਮ ਨਾਲ ਦਵੈਖ ਕਰਦੇ ਹੈਨ ਤੇ ਰਾਮ ਦੇ ਉਪਾਸਕ ਕ੍ਰਿਸ਼ਨ ਨਾਲਿ ਦਵੈਖ ਕਰਦੇ ਹੈਨ। ਤੁਸਾਂ ਲੱਖਯ ਦੇ ਉਪਾਸਕ ਹੋਣਾ ਤੇ ਨਿਰਵੈਰ ਹੋਵਣਾ॥ ਤਾਂ ਉਨ੍ਹਾਂ ਦਾ ਉਧਾਰ ਏਸੇ ਕਰ ਹੋਯਾ॥ (ਸਫ਼ਾ ੯੪)*

ਪਰਮਾਤਮਾ ਅਤੇ ਆਤਮਾ ਦੀ ਅਭੇਦਤਾ ਪ੍ਰਗਟ ਕਰਦਿਆਂ ਆਤਮਾ ਨੂੰ ਪਰਮਾਤਮਾ ਸਰੂਪ ਉਸ ਵੇਲੇ ਮੰਨਿਆ ਹੈ ਜਦ ਆਤਮਾ ਬੰਧਨਾਂ ਤੋਂ ਮੁਕਤੀ ਪ੍ਰਾਪਤ ਕਰ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਕਰ ਲੈਂਦੀ ਹੈ। ਆਤਮਾ ਸਰੀਰ ਕਰਕੇ

**(ਬਾਕੀ ਸਫ਼ਾ ੭੯ 'ਤੇ)**

# ਲੇਹ ਤੇ ਲੇਹ 'ਚ ਵਾਪਰਿਆ ਦੁਖਾਂਤ

*-ਸ. ਰੂਪ ਸਿੰਘ**

ਜੰਮੂ-ਕਸ਼ਮੀਰ ਦੇ ਲਦਾਖ਼ ਖੇਤਰ ਲੇਹ 'ਚ ੫-੬ ਅਗਸਤ ੨੦੧੦ ਦੀ ਦਰਮਿਆਨੀ ਰਾਤ ਨੂੰ ਥੋੜ੍ਹੇ ਸਮੇਂ 'ਚ ਹੋਈ ਭਿਅੰਕਰ ਬਾਰਸ਼ ਨੂੰ ਬੱਦਲ ਫਟਣ ਦਾ ਨਾਂ ਦਿੱਤਾ ਗਿਆ। ਮੌਸਮ ਵਿਗਿਆਨੀਆਂ ਅਨੁਸਾਰ ਜੇਕਰ ਇਕ ਥਾਂ ਇਕ ਘੰਟੇ 'ਚ ੩.੫ ਫੁੱਟ ਵਰਖਾ ਰੀਕਾਰਡ ਕੀਤੀ ਜਾਵੇ ਤਾਂ ਇਸ ਨੂੰ ਬੱਦਲ ਫਟਣਾ ਕਹਿੰਦੇ ਹਨ। ਮਿੰਟਾਂ 'ਚ ਹੋਈ ਤਬਾਹੀ ਦੀ ਬਾਰਸ਼ ਠੰਡੇ ਰੇਗਿਸਤਾਨੀ ਪਹਾੜਾਂ ਨੂੰ ਬਰਫ਼ ਨਾਲੋਂ ਵੀ ਜਲਦੀ ਪਿਘਲ ਕੇ ਹੱਸਦੀ-ਵੱਸਦੀ ਲੇਹ ਵੱਸੋਂ ਰੋੜ੍ਹ ਕੇ ਲੈ ਗਈ। ਲੱਗਭਗ ਇਕ ਮਹੀਨਾ ਬੀਤਣ ਉਪਰੰਤ ਵੀ ਰਾਜ ਤੇ ਰਾਸ਼ਟਰੀ ਪੱਧਰ ਦੇ ਧਾਰਮਿਕ, ਸਮਾਜਿਕ, ਰਾਜਨੀਤਿਕ, ਪ੍ਰਸ਼ਾਸਨਿਕ ਅਧਿਕਾਰੀ ਰਾਹਤ-ਸਮੱਗਰੀ ਤੇ ਦਿਲੀ ਹਮਦਰਦੀ ਦੀ ਮਲ੍ਹਮ ਲੈ ਕੇ ਹਾਜ਼ਰ ਹੋ ਰਹੇ ਹਨ। ਕਹਿਰ ਦੀ ਰਾਤ ਸਮੇਂ ਵਾਪਰੇ ਵਰਤਾਰੇ ਨੂੰ ਅੱਖੀਂ ਦੇਖ, ਕੰਨੀਂ ਸੁਣ ਕੇ ਵੀ ਮੁਕੰਮਲ ਰੂਪ 'ਚ ਸ਼ਬਦੀ-ਰੂਪ ਦੇਣਾ ਅਸੰਭਵ ਹੈ। ਭਾਰਤ ਸਰਕਾਰ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਪੰਜਾਬ ਦੇ ਉਪ-ਮੁੱਖ ਮੰਤਰੀ, ਸੈਨਾਵਾਂ ਦੇ ਮੁਖੀ, ਸਮਾਜ-ਸੇਵੀ ਸੰਸਥਾਵਾਂ ਲੇਹ 'ਚ ਵਾਪਰੇ ਦੁਖਾਂਤ ਬਾਰੇ ਨਿਰੰਤਰ ਜਾਨਣ ਤੇ ਕੁਝ ਕਰਨ ਲਈ ਪਹੁੰਚ ਰਹੀਆਂ ਹਨ। ਮਾਨਵੀ ਕਦਰਾਂ-ਕੀਮਤਾਂ ਨੂੰ ਸਨਮੁਖ ਰੱਖਦਿਆਂ ਅਜਿਹਾ ਕਰਨਾ ਸਦ-ਉਪਯੋਗੀ, ਸਮਾਜਿਕ ਗੁਣਾਂ ਦਾ ਸਦ-ਪ੍ਰਗਟਾਅ ਹੈ। ਸਿੱਖਾਂ ਦੀ ਪ੍ਰਤੀਨਿਧ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਹਮੇਸ਼ਾਂ ਦੀ ਤਰ੍ਹਾਂ ਇਸ ਕੁਦਰਤੀ ਆਫ਼ਤ ਸਮੇਂ ਵੀ ਆਪਣੇ ਫ਼ਰਜ਼ ਨੂੰ ਪਹਿਚਾਨਦੇ ਹੋਏ ਹਮਦਰਦੀ ਤੇ ਰਾਹਤ-ਸਮੱਗਰੀ ਅਤੇ ਸੀਮਤ ਮਾਲੀ ਸਾਧਨਾਂ 'ਚੋਂ ਬਣਦੀ ਮਾਇਕ ਸਹਾਇਤਾ ਕੀਤੀ ਹੈ। ਮਹਾਂਰਾਸ਼ਟਰ 'ਚ ਆਏ ਭੂਚਾਲ, ਅੰਡੇਮਾਨ-ਨਿਕੋਬਾਰ ਦੀਪ ਸਮੂਹ 'ਤੇ ਆਈ ਸੁਨਾਮੀ ਤੇ ਜੰਮੂ-ਕਸ਼ਮੀਰ ਦੇ ਹੀ ਇਕ ਖੇਤਰ 'ਚ ਆਏ ਭੂਚਾਲ ਸਮੇਂ ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਨੇ ਸਰਬੱਤ ਦੇ ਭਲੇ ਦੀ ਸੋਚ ਨੂੰ ਸਨਮੁੱਖ ਰੱਖਦਿਆਂ ਰਾਹਤ-ਸਮੱਗਰੀ ਭੇਜੀ ਸੀ। ਪੋਰਟ ਬਲੇਅਰ 'ਚ ਆਈ ਸੁਨਾਮੀ ਤੇ ਲੇਹ 'ਚ ਵਾਪਰੇ ਦੁਖਾਂਤ ਸਮੇਂ ਮੈਨੂੰ ਸੰਸਥਾ ਵੱਲੋਂ ਭੇਜੇ ਵਫ਼ਦ 'ਚ ਸ਼ਾਮਲ ਹੋ ਕੇ ਪੀੜਤਾਂ ਦੀ ਸੇਵਾ ਕਰਨ ਦਾ ਮੌਕਾ ਮਿਲਿਆ, ਜਿਸ ਸਦਕਾ ਵਾਪਰੇ ਕੁਦਰਤੀ ਵਰਤਾਰੇ ਬਾਰੇ ਲਿਖਣ ਦਾ ਜਤਨ ਕੀਤਾ।

ਲੇਹ 'ਚ ਵਾਪਰੇ ਦੁਖਾਂਤ ਬਾਰੇ ਜਾਣਨ ਤੋਂ ਪਹਿਲਾਂ ਲੇਹ ਦੀ ਧਰਾਤਲੀ, ਸਮਾਜਿਕ, ਧਾਰਮਿਕ, ਕੁਦਰਤੀ ਸਥਿਤੀ ਤੋਂ ਸੰਖੇਪ 'ਚ ਜਾਣਨਾ ਜ਼ਰੂਰੀ ਹੈ। ਲੇਹ

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੬੭੯*

ਸਮੁੰਦਰੀ ਤਲ ਤੋਂ ੧੧,੫੦੦ ਫੁੱਟ ਉਚਾਈ ਤੇ ਸ੍ਰੀ ਨਗਰ ਤੋਂ ੪੨੪ ਕਿਲੋਮੀਟਰ ਦੂਰੀ 'ਤੇ ਸਥਿਤ ਹੈ। ਕੱਚੇ-ਰੇਤਲੇ ਪਹਾੜ ਤੇ ਕਿਧਰੇ-ਕਿਧਰੇ ਪਥਰੀਲੇ ਪਹਾੜ ਲੇਹ ਸ਼ਹਿਰ ਦੇ ਚਾਰ-ਚੁਫੇਰੇ ਨਜ਼ਰ ਆਉਂਦੇ ਹਨ। ਲੇਹ ਘਾਟੀ ਦੀ ਹਰਿਆਵਲ ਮਨ ਨੂੰ ਮੋਹ ਲੈਂਦੀ ਹੈ। ਲੇਹ ਅਸਲ 'ਚ ਪੁਰਾਤਨ ਗਰੇਟਰ ਲਦਾਖ਼ ਦਾ ਇਕ ਹਿੱਸਾ ਹੈ। ਦਸਵੀਂ ਸਦੀ ਤੀਕ ਲਦਾਖ਼ ਇਕ ਅਜ਼ਾਦ ਮੁਲਕ ਵਜੋਂ ਜਾਣਿਆ ਜਾਂਦਾ ਸੀ।

ਲੇਹ ਦੇਸ਼ ਦਾ ੪੫੧੧੦ ਵਰਗ ਕਿਲੋਮੀਟਰ ਖੇਤਰ ਵਾਲਾ ਅਤਿ ਠੰਡਾ ਤੇ ਵਿਸ਼ਵ ਵਿਚ ਸਭ ਤੋਂ ਵੱਧ ਉਚਾਈ 'ਤੇ ਵੱਸਿਆ ੧੧੨ ਪਿੰਡਾਂ ਤੇ ਇਕ ਨਾਂ-ਮਾਤਰ ਦੀ ਵੱਸੋਂ ਵਾਲੇ ਪਿੰਡਾਂ ਦਾ ਸਮੂਹ ਹੈ, ਜਿਸ ਦੀ ੮੭.੨੫% ਅਬਾਦੀ ਛੋਟੇ-ਛੋਟੇ ਪਹਾੜੀ ਪਿੰਡਾਂ 'ਚ ਵੱਸਦੀ ਹੈ। ਧਾਰਮਿਕ ਤੌਰ 'ਤੇ ਲੇਹ ਬਹੁਗਿਣਤੀ ਬੋਧੀ ਵੱਸੋਂ ਵਾਲਾ ਜ਼ਿਲ੍ਹਾ ਹੈ। ਲੱਗਭਗ ੮੨% ਵੱਸੋਂ ਬੋਧੀ, ਦੂਸਰੇ ਨੰਬਰ 'ਤੇ ੧੫% ਮੁਸਲਿਮ ਹੈ ਅਤੇ ੩% ਵੱਸੋਂ ਨਾਲ ਹਿੰਦੂ ਤੀਸਰੇ ਨੰਬਰ 'ਤੇ ਹਨ। ਕਿਰਤ ਦਾ ਮੁੱਖ ਸਾਧਨ ਖੇਤੀਬਾੜੀ ਤੇ ਖੇਤ ਮਜ਼ਦੂਰੀ ਹੈ। ਘਰੇਲੂ ਉਦਯੋਗ ਨਾਂ-ਮਾਤਰ ਹੀ ਹੈ। ਧਰਮ ਮੰਦਰ ਵੀ ਅਬਾਦੀ ਵਾਂਗ ਹੀ ਜ਼ਿਆਦਾ ਬੁੱਧ ਧਰਮ ਦੀ ਪ੍ਰਤੀਨਿਧਤਾ ਕਰਦੇ ਬੁੱਧ ਗੌਂਪੇ, ਬੁੱਧ ਸ਼ਾਂਤੀ ਸਤੂਪ, ਸ਼ੀਆ-ਸੁੰਨੀ ਮਸਜਿਦਾਂ ਅਤੇ ਗੁਰਦੁਆਰੇ ਹਨ। ਲੇਹ ਦੀ ਇੰਨ੍ਹਾਂ ਪਿੰਡਾਂ ਦੀ ਵੱਸੋਂ ੧,੧੭,੬੩੬ ਹੈ ਜਿਸ ਵਿਚ ਛੇ ਬਲਾਕਾਂ ਸਹਿਤ ਇਕ ਤਹਿਸੀਲ ਛੇ ਵੱਖ-ਵੱਖ ਧਰਮਾਂ ਦੀ ਪ੍ਰਤੀਨਿਧਤਾ ਕਰਦੀ ਹੈ। ੮੧.੧੮% ਬੋਧੀ, ੧੫.੩੨% ਮੁਸਲਿਮ, ੨.੯੯% ਹਿੰਦੂ, ੦.੨੭% ਸਿੱਖ, ੦.੨੩% ਇਸਾਈ, ੦.੦੧% ਹੋਰ ਅਬਾਦ ਹੈ। ਲੇਹ ਸ਼ਹਿਰ ਤੋਂ ਇਲਾਵਾ ਇਕ ਹੋਰ ਕਸਬਾ ਹੈ। ਬਿਜਲੀ ਅਜੇ ੯੮ ਪਿੰਡਾਂ ਵਿਚ ਹੀ ਹੈ ਪਰੰਤੂ ੧੧੨ ਪਿੰਡਾਂ 'ਚ ਪੀਣਯੋਗ ਪਾਣੀ ਦੀ ਸਹੂਲਤ ਹੈ। ਖੇਤਰੀ ਖਾਣਾ ਜੌਆਂ ਤੋਂ ਤਿਆਰ ਸੱਤੂ ਤੇ ਪੀਣ ਵਾਸਤੇ ਗੁਰਗੁਰ (GurGur Tea) ਚਾਹ। ਲੇਹ ਦੁਖਾਂਤ ਤੋਂ ਪਹਿਲਾਂ ਲਦਾਖ਼ੀ ਲੋਕ ਸੁਖ-ਸ਼ਾਂਤੀ ਨਾਲ ਵੱਸਦੇ ਸਨ। ਸਿੰਧ ਦਰਿਆ ਦੇ ਕੰਢੇ 'ਤੇ ਅਬਾਦ ਅਬਾਦੀ ਖੁਸ਼ਹਾਲ ਸੀ— ਕਾਰਨ ਕਾਰੋਬਾਰ-ਵਪਾਰ ਤੇ ਖੇਤੀ ਠੀਕ ਸੀ, ਹਰ ਪ੍ਰਕਾਰ ਦੀ ਸਬਜ਼ੀ ਤੇ ਕਣਕ ਦੀ ਪੈਦਾਵਾਰ ਵਧੀਆ ਹੁੰਦੀ ਹੈ। ਸੇਬ ਤੇ ਖੁਰਮਾਨੀ ਫ਼ਲ ਪੈਦਾ ਹੁੰਦੇ ਹਨ। ਹਰ ਘਰ ਵਿੱਚੋਂ ਕੁਝ ਮੈਂਬਰ ਨੌਕਰੀ-ਪੇਸ਼ਾ, ਠੇਕੇਦਾਰੀ, ਘਰ-ਵਪਾਰ ਦਾ ਕਾਰੋਬਾਰ ਕਰਦੇ ਹਨ। ਸੈਲਾਨੀ ਸਥਾਨ ਹੋਣ ਕਰਕੇ ਗੈਸਟ ਹਾਊਸ ਬਹੁਤ ਹਨ।

ਬੋਧੀ ਜ਼ਿਆਦਾਤਰ ਤਿੱਬਤੀ ਖੇਤਰ ਤੇ ਸਭਿਆਚਾਰ ਨਾਲ ਸੰਬੰਧਿਤ ਹਨ ਭਾਵੇਂ ਕਿ ਬੁੱਧ ਮਤ ਲਦਾਖ਼ ਦੇ ਰਸਤੇ ਤਿੱਬਤ ਵਿਚ ਪ੍ਰਵੇਸ਼ ਕੀਤਾ ਸੀ। ਲਦਾਖ਼ ਖੇਤਰ 'ਚ ਇਸਲਾਮ ਦੇ ਪਹੁੰਚਣ ਤੋਂ ਪਹਿਲਾਂ ਬੁੱਧ ਧਰਮ ਆਪਣਾ ਪੂਰਨ ਪ੍ਰਭਾਵ ਬਣਾ ਚੁੱਕਾ ਸੀ। ਪਰ ਲਦਾਖ਼ ਖੇਤਰ ਦੇ ਜ਼ਿਆਦਾ ਹਿੱਸੇ 'ਤੇ ਹੁਣ ਅਣ-ਅਧਿਕਾਰਤ ਤੌਰ 'ਤੇ ਚੀਨ ਤੇ ਪਾਕਿਸਤਾਨ ਦਾ ਕਬਜ਼ਾ ਹੈ। ਪਾਕਿਸਤਾਨ ਤੇ ਚੀਨ ਪਾਸ ਕ੍ਰਮਵਾਰ

੭੮,੧੧੪ ਵਰਗ ਕਿਲੋਮੀਟਰ ਤੇ ੩੭,੫੮੩ ਵਰਗ ਕਿਲੋਮੀਟਰ ਦਾ ਖੇਤਰ ਹੈ। ਪਾਕਿਸਤਾਨ ਨੇ ਤਾਂ ੫,੧੮੦ ਵਰਗ ਕਿਲੋਮੀਟਰ ਖੇਤਰ ਚੀਨ ਨੂੰ ਤੋਹਫ਼ੇ 'ਚ ਭੇਂਟ ਕਰ ਦਿੱਤਾ ਹੈ। ਮੌਜੂਦਾ ਸਮੇਂ ਲਦਾਖ਼ ਖੇਤਰ 'ਚ ਕਾਰਗਿਲ ਤੇ ਲੇਹ ਦੋ ਜ਼ਿਲ੍ਹੇ ਹਨ।

ਲੇਹ ਤੋਂ ੨੦੦ ਕਿਲੋਮੀਟਰ ਦੂਰ ਚੰਮਥਾਮ ਇਲਾਕਾ ਜਿੱਥੇ ਬੇਸ਼ੁਮਾਰ ਕੀਮਤੀ ਪਸ਼ਮੀਨਾ ਬਣਦਾ ਹੈ। ਇਕ ਜਾਨਵਰ ਜਿਸ ਨੂੰ ਤਿੱਬਤ 'ਚ ਚੀਰੂ (CHIRU) ਕਹਿੰਦੇ ਹਨ, ਦੀ ਕੇਵਲ ਧੌਣ ਦੇ ਵਾਲ ਹੀ ਪਸ਼ਮੀਨਾ ਬਣਾਉਣ ਦੇ ਕੰਮ ਆਉਂਦੇ ਹਨ। ਇਸ ਦੀ ਸ਼ਕਲ ਬੱਕਰੇ ਵਰਗੀ ਹੁੰਦੀ ਹੈ, ਦੋ ਸਿੰਙ ਵੀ ਹੁੰਦੇ ਹਨ। ਕੰਡਿਆਂ-ਝਾੜੀਆਂ ਨਾਲ ਵਾਲ ਅੜ ਕੇ ਪੁੱਟੇ ਜਾਂਦੇ ਹਨ। ਫਿਰ ਇਹ ਲੋਕ ਉਨ੍ਹਾਂ ਨੂੰ ਇਕੱਠਾ ਕਰਦੇ ਹਨ। ਆਮ ਲੋਕਾਂ ਦੀ ਜ਼ਿੰਦਗੀ ਗੁੱਜ਼ਰ, ਚਰਵਾਹਿਆਂ ਵਰਗੀ ਹੈ, ਪੱਕੇ ਘਰ ਨਹੀਂ। ਸਿੰਧੂ ਘਾਟ ਲੇਹ ਤੋਂ ਕੋਈ ੧੦ ਕਿਲੋਮੀਟਰ ਬਾਹਰ ਸਿੰਧ ਦਰਿਆਂ ਦੇ ਕਿਨਾਰੇ 'ਤੇ ਬਣਿਆ ਹੈ। ਜ਼ਿਆਦਾਤਰ ਵੱਸੋਂ ਬੋਧੀ ਹੋਣ ਕਰਕੇ ਬੋਧੀ ਮੰਦਰਾਂ ਦੀ ਭਰਮਾਰ ਹੈ। ਲੇਹ ਵਿਚ ਹੀ ਸਥਿਤ ਹੈ, ਮਹਾਂਬੋਧੀ ਮੈਡੀਟੇਸ਼ਨ ਸੈਂਟਰ, ਜਿੱਥੇ ਸਮੇਂ-ਸਮੇਂ ਬੋਧੀ ਧਰਮ-ਗੁਰੂ ਦਲਾਈਲਾਮਾ ਜੀ ਆ ਕੇ ਪ੍ਰਵਚਨ ਕਰਦੇ ਹਨ।

ਲੇਹ 'ਚ ਸਿੱਖਾਂ ਦੀ ਅਬਾਦੀ ਨਾਂ-ਮਾਤਰ ੧੧੭ ਹੀ ਹੈ। ਲੇਹ 'ਚ ਸਿੱਖਾਂ ਦੇ ਸਥਾਈ ਘਰ ਕੇਵਲ ਦੋ ਹਨ, ਬਾਕੀ ਕੁਝ ਸਿੱਖ ਪਰਵਾਰ ਮੌਸਮ ਦੇ ਹਿਸਾਬ ਨਾਲ ਕਾਰੋਬਾਰ-ਵਪਾਰ ਕਰਨ ਵਾਸਤੇ ਜਾਂਦੇ ਹਨ। ਸਿੱਖਾਂ ਦੀ ਸਾਂਝ ਦੋ ਧਾਰਮਿਕ ਅਸਥਾਨਾਂ ਕਰਕੇ ਹੈ, ਇਕ ਗੁਰਦੁਆਰਾ ਪੱਥਰ ਸਾਹਿਬ ਤੇ ਦੂਸਰਾ ਗੁਰਦੁਆਰਾ ਦਾਤਣ ਸਾਹਿਬ। ਲੇਹ 'ਚ ਵੱਸਦੇ ਸਿੱਖਾਂ 'ਚੋਂ ਬੀਬੀ ਪ੍ਰਿਤਪਾਲ ਕੌਰ ਦੀ ਮੌਤ ਹੋ ਗਈ ਤੇ ਸ. ਹਰਬੰਸ ਸਿੰਘ ਦਾ ਘਰ ਤਬਾਹ ਹੋ ਗਿਆ। ੨੮ ਸਾਲਾਂ ਤੋਂ ਲੇਹ 'ਚ ਸ. ਬਲਦੇਵ ਸਿੰਘ ਦਾ ਰੰਗ-ਰੋਗਨ ਤੇ ਸ਼ੀਸ਼ੇ ਆਦਿ ਦਾ ਮੌਸਮੀ ਵਪਾਰ-ਕਾਰੋਬਾਰ ਚੱਲ ਰਿਹਾ ਸੀ ਜੋ ਤਿੰਨ-ਮੰਜਲਾ ਇਮਾਰਤ ਦੇ ਢਹਿ ਜਾਣ ਕਾਰਨ ਬਰਬਾਦ ਹੋ ਗਿਆ।

ਸਿੱਖਾਂ ਦੇ ਵੀ ਦੋ ਹੀ ਪਰਵਾਰ ਪੱਕੇ ਤੌਰ 'ਤੇ ਲੇਹ 'ਚ ਰਹਿੰਦੇ ਹਨ। ਸ. ਹਰਬੰਸ ਸਿੰਘ ਤੇ ਸ. ਰਜਿੰਦਰ ਸਿੰਘ ਦਾ ਪਰਵਾਰ ਪਿਤਾ-ਪੁਰਖੀ ਲੇਹ 'ਚ ਰਹਿ ਰਹੇ ਹਨ। ਸ. ਹਰਬੰਸ ਸਿੰਘ ਦਾ ਘਰ ਵੀ ਇਸ ਹੜ੍ਹ ਵਿਚ ਰੁੜ੍ਹ ਗਿਆ ਹੈ। ਪੁਸਤਕਾਂ ਦਾ ਵਪਾਰ ਸੀ ਜੋ ਪਾਣੀ ਦੀ ਮਾਰ ਤੇ ਗਾਰ 'ਚ ਗੜੁੱਚ ਹੋ ਗਈਆਂ। ਸ. ਹਰਬੰਸ ਸਿੰਘ ਦਾ ਪਰਵਾਰਿਕ ਪਿਛੋਕੜ ਵਿਸ਼ੇਸ਼ ਕਿਸਮ ਦਾ ਹੈ। ਇਨ੍ਹਾਂ ਦੀ ਦਾਦੀ ਡੋਲਮਾ ਸੀ ਤੇ ਨਾਨੀ ਸ਼ਰਮੂਲ ਅਤੇ ਦਾਦਾ ਜੀ ਸ. ਸੁਜਾਨ ਸਿੰਘ ਕ੍ਰਮਵਾਰ ਇਕ ਲਦਾਖ਼ੀ ਬੋਧੀ, ਇਕ ਮੁਸਲਮਾਨ ਤੇ ਇਕ ਕਸ਼ਮੀਰੀ ਸਿੱਖ ਸੀ। ਇਨ੍ਹਾਂ ਦਾ ਪਰਵਾਰ ਤਿੰਨ ਪੀੜੀਆਂ ਤੋਂ ਲੇਹ ਦਾ ਨਿਵਾਸੀ ਹੈ। ਇਸ ਤਰ੍ਹਾਂ ਸ. ਹਰਬੰਸ ਸਿੰਘ ਦੇ ਦਾਦਕੇ ਲਦਾਖ਼ੀ ਤੇ ਨਾਨਕੇ ਮੁਸਲਮਾਨ ਹਨ ਜੋ ਕਾਰਗਿਲ 'ਚ ਰਹਿੰਦੇ ਹਨ। ਕਾਰਗਿਲ 'ਚ ਵੀ ਸਿੱਖਾਂ ਦੇ ਕੇਵਲ ਚਾਰ ਪਰਵਾਰ ਹੀ ਪੱਕੇ ਤੌਰ 'ਤੇ ਰਹਿੰਦੇ ਹਨ। ਕਾਰਗਿਲ ਦੇ

ਗੁਰਦੁਆਰੇ ਤੇ ਮਸਜਿਦ ਦੀ ਕੰਧ ਸਾਂਝੀ ਹੈ। ਦੋਨੋਂ ਧਰਮ ਅਸਥਾਨ ਸਿੰਧ ਦਰਿਆ ਦੇ ਕੰਢੇ 'ਤੇ ਸਥਿਤ ਹਨ।

ਸਿੱਖਾਂ ਦੀ ਪ੍ਰਤੀਨਿਧ ਸੰਸਥਾ, ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਵੱਲੋਂ ਰਾਹਤ-ਸਮੱਗਰੀ ਤੇ ਵਫ਼ਦ ਭੇਜਣ ਦੇ ਐਲਾਨ ਨੂੰ ਅਮਲੀ ਰੂਪ ਦਿੱਤਾ, ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਮੱਗਰੀ ਦੇ ਚਾਰ ਟਰੱਕਾਂ ਨੂੰ ਰਵਾਨਾ ਕੀਤਾ। ਇਨ੍ਹਾਂ ਟਰੱਕਾਂ ਵਿਚ ਚਾਵਲ, ਦਾਲ, ਕੰਬਲ ਤੇ ਸਵੈਟਰ-ਕੋਟੀਆਂ ਸਨ। ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਇਹ ਰਾਹਤ-ਸਮੱਗਰੀ ਲੋੜਵੰਦ ਹੱਥਾਂ 'ਚ ਪਹੁੰਚਾਉਣ ਦੀ ਸੇਵਾ ਜਥੇ. ਸੁੱਚਾ ਸਿੰਘ ਲੰਗਾਹ ਮੈਂਬਰ, ਸ਼੍ਰੋਮਣੀ ਕਮੇਟੀ ਤੇ ਕੈਬਨਿਟ ਮੰਤਰੀ ਪੰਜਾਬ ਸਰਕਾਰ, ਸ. ਜੋਗਿੰਦਰ ਸਿੰਘ ਸਕੱਤਰ, ਵਧੀਕ ਸਕੱਤਰ ਸ. ਸਤਿਬੀਰ ਸਿੰਘ ਤੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਨਸੀਬ ਹੋਈ। ਅਸੀਂ ਇਹ ਕਾਰਜ ਕਰਨ ਵਾਸਤੇ ੨੭ ਅਗਸਤ ਨੂੰ ਹਵਾਈ ਜਹਾਜ਼ ਰਾਹੀਂ ਸਵੇਰੇ ੧੦ ਵਜੇ ਲੇਹ ਹਵਾਈ ਅੱਡੇ 'ਤੇ ਪਹੁੰਚ ਗਏ। ਲੇਹ ਹਵਾਈ ਅੱਡੇ 'ਤੇ ਜਥੇਦਾਰ ਸੁੱਚਾ ਸਿੰਘ ਲੰਗਾਹ ਨੂੰ ਖੇਤਰੀ ਅਧਿਕਾਰੀ ਵੱਲੋਂ ਖ਼ਤਕ (ਸਿਰੋਪਾਓ) ਪਹਿਨਾ ਕੇ ਸ਼ੁਭ ਕਾਰਜ ਕਰਨ ਲਈ ਆਉਣ 'ਤੇ ਜੀ ਆਇਆਂ ਨੂੰ ਕਿਹਾ ਗਿਆ। ਰਾਹਤ-ਸਮੱਗਰੀ ਵੰਡਣ 'ਚ ਸ. ਭੁਪਿੰਦਰ ਸਿੰਘ ਪ੍ਰਧਾਨ, ਆਲ ਪਾਰਟੀ ਸਿੱਖ ਐਕਸ਼ਨ ਕਮੇਟੀ ਕਸ਼ਮੀਰ ਤੇ ਉਨ੍ਹਾਂ ਦੇ ਸਾਥੀਆਂ ਨੇ ਸਾਡੀ ਵਿਸ਼ੇਸ਼ ਸਹਾਇਤਾ ਕੀਤੀ।

੨੭ ਅਗਸਤ ੨੦੧੦ ਦੀ ਸ਼ਾਮ ਨੂੰ ਅਸੀਂ ਹੜ੍ਹ-ਪ੍ਰਭਾਵਿਤ ਇਤਿਹਾਸਕ ਗੁਰਦੁਆਰਾ ਪੱਥਰ ਸਾਹਿਬ ਦੇਖਣ ਗਏ। ਪੱਥਰ ਸਾਹਿਬ ਲੇਹ-ਕਾਰਗਿਲ ਰਾਜ-ਮਾਰਗ 'ਤੇ ਸਥਿਤ ਹੈ, ਜਿਸ ਦਾ ਪ੍ਰਬੰਧ ਭਾਰਤੀ ਸੈਨਾ ਦੇ ਹੱਥ ਹੈ। ਇਤਿਹਾਸਕ ਤੌਰ 'ਤੇ ਲੇਹ ਦੀ ਧਰਤੀ 'ਤੇ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਦੋ ਇਤਿਹਾਸਕ ਅਸਥਾਨ ਹਨ। ਇਨ੍ਹਾਂ ਅਸਥਾਨਾਂ 'ਤੇ ਗੁਰੂ ਜੀ ਤਦੋਂ ਰੁਕੇ ਜਦ ਤਿੱਬਤ ਤੋਂ ਇਸ ਰਸਤੇ ਕਸ਼ਮੀਰ ਆਏ। ਇਹ ਗੁਰੂ ਸਾਹਿਬ ਦੀ ਆਮਦ 'ਚ ਉਸਾਰੇ ਯਾਦਗਾਰੀ ਦੋ ਅਸਥਾਨ ਹਨ। ਇਕ ਸ਼ਹਿਰ ਵਿਚ ਜਿਸ ਨੂੰ ਦਾਤਣ ਸਾਹਿਬ ਕਿਹਾ ਜਾਂਦਾ ਹੈ। ਇਸ ਨਾਂ ਦਾ ਹੀ ਗੁਰਦੁਆਰਾ ਹੈ, ਇਸ ਦੀ ਕੋਈ ਇਮਾਰਤ ਨਹੀਂ, ਕੇਵਲ ਇਕ ਇਤਿਹਾਸਕ ਦਰਖ਼ਤ ਹੈ। ਸ਼ਹਿਰ ਦੇ ਵਿਚਕਾਰ ਹੋਣ ਕਾਰਨ ਚਾਰ-ਚੁਫੇਰੇ ਅਬਾਦੀ ਹੈ।

ਦੂਸਰਾ ਅਸਥਾਨ ਪੱਥਰ ਸਾਹਿਬ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਇਸ ਅਸਥਾਨ 'ਤੇ ਗੁਰੂ ਨਾਨਕ ਸਾਹਿਬ ਨੇ ਲੇਹ ਨਿਵਾਸੀਆਂ ਦੀ ਮੰਗ 'ਤੇ ਇਕ ਦੈਂਤ ਦਾ ਉਧਾਰ ਕੀਤਾ। ਦੈਂਤ ਨੇ ਪਹਿਲਾਂ ਗੁੱਸੇ 'ਚ ਪੱਥਰ ਪਹਾੜੀ ਤੋਂ ਰੇੜ੍ਹ ਦਿੱਤਾ ਜਿਸ ਦੇ ਵਿਚ ਗੁਰੂ ਨਾਨਕ ਸਾਹਿਬ ਦੀ ਪਿੱਠ ਉਕਰ ਗਈ। ਇਤਿਹਾਸਕ ਤੌਰ 'ਤੇ ਇਸ

ਗੁਰਦੁਆਰੇ ਦਾ ਇਤਿਹਾਸ ਪੰਜਾ ਸਾਹਿਬ ਦੇ ਇਤਿਹਾਸ ਨਾਲ ਮਿਲਦਾ-ਜੁਲਦਾ ਹੈ। ਕਸ਼ਮੀਰ ਦੇ ਸਥਾਨਕ ਲੋਕ ਇਸ ਨੂੰ ਪੰਜਾ ਸਾਹਿਬ ਵਾਂਗ ਸਤਿਕਾਰ ਦਿੰਦੇ ਹਨ। ਇਹ ਗੁਰਦੁਆਰਾ ਰਾਜ-ਮਾਰਗ ਦੇ ਬਿਲਕੁਲ ਕਿਨਾਰੇ 'ਤੇ ਹੈ। ਇਤਿਹਾਸਕ ਕਿਹਾ ਜਾਣ ਵਾਲਾ ਪੱਥਰ ਸੜਕ ਦੇ ਧਰਾਤਲ ਤੋਂ ੫-੬ ਫੁੱਟ ਨੀਵਾਂ ਤੇ ਵੱਡੇ ਆਕਾਰ ਦਾ ਹੈ, ਜਿਸ ਦੀ ਸੰਭਾਲ ਵਾਸਤੇ ਪੂਰੇ ਪ੍ਰਬੰਧ ਹਨ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੁੰਦਰ ਪ੍ਰਕਾਸ਼ ਕੀਤਾ ਹੁੰਦਾ ਸੀ ਜਿਸ ਦੇ ਦਰਸ਼ਨ ਕਰਨ ਵਾਸਤੇ ਸੜਕ ਤੋਂ ਪੌੜੀਆਂ ਉਤਰ ਕੇ ਹੇਠਾਂ ਜਾਣਾ ਪੈਂਦਾ ਹੈ। ਲੇਹ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਸਿੰਘ ਦੇ ਦੱਸਣ ਅਨੁਸਾਰ ਪਹਿਲਾਂ ਗਾਰ ਤੇ ਪਾਣੀ ੪ ਅਗਸਤ ਦੀ ਰਾਤ ਨੂੰ ਆਇਆ, ਜਿਸ ਨੇ ਗੁਰੂ-ਘਰ ਦਾ ਭਾਰੀ ਨੁਕਸਾਨ ਕੀਤਾ। ਅਖੰਡ ਪਾਠ ਸਾਹਿਬ ਚੱਲ ਰਿਹਾ ਸੀ ਜੋ ਖੰਡਤ ਹੋ ਗਿਆ ਤੇ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਬੇਅਦਬੀ ਹੋ ਗਈ। ਫ਼ੌਜੀ ਸਿੰਘਾਂ ਵੱਲੋਂ ਉਹ ਬੀੜ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਪਹੁੰਚਾ ਦਿੱਤੀ ਗਈ ਹੈ। ਗੁਰਦੁਆਰਾ ਸਾਹਿਬ ਦੇ ਗਲੀਚੇ, ਮੈਟ, ਕੀਮਤੀ ਰੁਮਾਲੇ ਤੇ ਸਾਮਾਨ ਬਾਰਸ਼ ਤੇ ਗਾਰ ਦੀ ਭੇਟ ਚੜ੍ਹ ਗਿਆ। ਗੁਰਦੁਆਰਾ ਸਾਹਿਬ ਫੌਜ ਦੇ ਕੰਟਰੋਲ ਅਧੀਨ ਹੈ। ਕਸ਼ਮੀਰ ਵਾਸੀ ਸਿੱਖਾਂ ਦੀ ਚਿਰੋਕਣੀ ਮੰਗ ਹੈ ਕਿ ਇਸ ਦਾ ਪ੍ਰਬੰਧ ਸਿੱਖਾਂ ਪਾਸ ਹੋਣਾ ਚਾਹੀਦਾ ਹੈ। ਰਾਹਤ-ਸਮੱਗਰੀ ਲੈ ਕੇ ਪਹੁੰਚੇ ਸਾਡੇ ਮੁਲਾਜ਼ਮਾਂ ਨੂੰ ਵੀ ਗੁਰਦੁਆਰੇ 'ਚ ਠਹਿਰਣ, ਨਹਾਉਣ ਦੀ ਆਗਿਆ ਨਹੀਂ ਦਿੱਤੀ ਗਈ। ਬਾਕੀ ਲੋਕਾਂ ਦਾ ਕੀ ਹਾਲ ਹੋਵੇਗਾ—ਅੰਦਾਜ਼ਾ ਲਗਾਉਣਾ ਆਸਾਨ ਹੈ! ਗੁਰਦੁਆਰਾ ਸਾਹਿਬ 'ਚ ਮੁੜ ਪ੍ਰਕਾਸ਼ ਕਰਨ ਲਈ ਸੈਨਾ ਵੱਲੋਂ ਲੋੜੀਂਦਾ ਸਾਮਾਨ ਖਰੀਦਣ ਅਥਵਾ ਪ੍ਰਾਪਤ ਕਰਨ ਲਈ ਫ਼ੌਜੀ ਸਿੰਘ ਅੰਮ੍ਰਿਤਸਰ ਭੇਜੇ ਗਏ ਹਨ। ਜੰਮੂ-ਕਸ਼ਮੀਰ ਦੇ ਸਿੱਖਾਂ ਦੀ ਮੰਗ ਨੂੰ ਸਨਮੁਖ ਰੱਖਦਿਆਂ ਭਾਰਤੀ ਰੱਖਿਆ ਮੰਤਰਾਲੇ ਪਾਸੋਂ ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸਿੱਖ ਰਹਿਤ ਮਰਯਾਦਾ ਅਨੁਸਾਰ ਚਲਾਉਣ ਦੀ ਕਾਰਵਾਈ ਕਰਨੀ ਚਾਹੀਦੀ ਹੈ। ਇਸ ਕਰਕੇ ਸ੍ਰੀ ਗੁਰੂ ਸਿੰਘ ਸਭਾ ਲੇਹ ਦੇ ਨਾਂ 'ਤੇ ਲੇਹ 'ਚ ਵੱਸਦੇ ਸਿੱਖਾਂ ਨੇ ਸ਼ਾਨਦਾਰ ਗੁਰਦੁਆਰਾ ਤਾਮੀਰ ਕਰਵਾਇਆ ਹੈ। ਉਕਤ ਦੋਵੇਂ ਅਸਥਾਨ ਜਗਤ-ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਤਿਹਾਸਕ ਹਨ ਪਰ ਸਿੱਖਾਂ ਦਾ ਦੁਖਾਂਤ ਦੇਖੋ... ਇਕ 'ਤੇ ਆਰਮੀ ਦਾ ਕਬਜ਼ਾ ਹੈ ਤੇ ਦੂਸਰੇ ਅਸਥਾਨ 'ਤੇ ਗੁਰਦੁਆਰਾ ਤਾਮੀਰ ਕਰਨ ਲਈ ਜਗ੍ਹਾ ਨਹੀਂ ਮਿਲਦੀ। ਗੁਰਦੁਆਰੇ 'ਤੇ ਝੂਲਦਾ ਨਿਸ਼ਾਨ ਦਰਅਸਲ ਇਸਦਾ ਪ੍ਰਤੀਕ ਹੈ ਕਿ ਕੋਈ ਭੁੱਖਾ-ਪਿਆਸਾ ਆਵੇ ਤਾਂ ਲੰਗਰ-ਪ੍ਰਸ਼ਾਦ ਪਾਣੀ ਮਿਲੇਗਾ। ਥੱਕਿਆ-ਟੁੱਟਿਆ ਰਾਹੀ ਆਵੇ ਤਾਂ ਨਿਵਾਸਾਂ 'ਚ ਆਰਾਮ ਮਿਲੇਗਾ। ਆਤਮਿਕ-ਸਰੀਰਕ ਬਿਮਾਰਾਂ ਵਾਸਤੇ ਦਵਾ-ਦਾਰੂ ਦਾ ਪ੍ਰਬੰਧ ਹੋਵੇਗਾ, ਪਰ ਪੱਥਰ ਸਾਹਿਬ ਕਿਸੇ ਨੂੰ ਠਹਿਰਨ ਦੀ ਆਗਿਆ ਨਹੀਂ, ਕਿਉਂਕਿ ਇਸ ਦਾ ਪ੍ਰਬੰਧ ਫੌਜ ਪਾਸ ਹੈ। ਇੱਥੋਂ ਤੀਕ ਕਿ ਪੰਜਾਬ ਤੋਂ ਰਾਹਤ-

ਸਮੱਗਰੀ ਲੈ ਕੇ ਗਏ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਮੁਲਾਜ਼ਮਾਂ ਨੂੰ ਵੀ ਠਹਿਰਨਾ ਨਸੀਬ ਨਹੀਂ ਹੋਇਆ।

ਆਫ਼ਤ ਪ੍ਰਭਾਵਿਤ ਇਲਾਕਾ ਬਹੁਤ ਵਿਸ਼ਾਲ ਹੈ, ਲੱਗਭਗ ੧੫੦ ਵਰਗ ਕਿਲੋਮੀਟਰ ਖੇਤਰ 'ਚ ਇਸ ਬਾਰਸ਼ ਨੇ ਤਬਾਹੀ ਦੀ ਦਾਸਤਾਨ ਲਿਖੀ ਹੈ। ਜਿਵੇਂ ਬਿਆਮ ੧੪੦ ਕਿਲੋਮੀਟਰ, ਸ਼ਕੂਰਬੂ ਚੱਕ ੧੨੦ ਕਿ.ਮੀ., ਹਨੂ ੧੨੧੫ ਕਿ.ਮੀ., ਦੁਬਖਰ ੧੨੦ ਕਿ.ਮੀ. ਅਤੇ ਬੀਗੂ ੪੫ ਕਿ.ਮੀ. ਦੂਰੀ 'ਤੇ ਸਥਿਤ ਹਨ, ਜਿਨ੍ਹਾਂ ਵਿਚ ਭਾਰੀ ਤਬਾਹੀ ਹੋਈ।

੫-੬ ਅਗਸਤ ਦੀ ਦਰਮਿਆਨੀ ਰਾਤ ਨੂੰ ੧੨.੩੦ ਵਜੇ ਦੇ ਕਰੀਬ ਬਿਜਲੀ ਦੇ ਲਿਸ਼ਕਣ ਨਾਲ ਲੇਹ ਦੀ ਧਰਤੀ ਰੋਸ਼ਨ ਹੋ ਗਈ ਤੇ ਬੱਦਲਾਂ ਦੀ ਗੜਗੜਾਹਟ ਨੇ ਸਭ ਨੂੰ ਅੱਧੀ ਰਾਤ ਉਠਾਲ ਦਿੱਤਾ। ਬਸ ਫਿਰ ਕੀ ਸੀ ੨੦-੨੫ ਮਿੰਟਾਂ 'ਚ ਜਲ-ਥਲ ਹੋ ਗਈ ਲੇਹ ਘਾਟੀ।ਆਫ਼ਤ ਦੀ ਬਾਰਸ਼ ਤਾਂ ਬੰਦ ਹੋ ਗਈ ਪਰ ਪਾਣੀ ਦਾ ਵਹਾਅ ਸਵੇਰ ਤੀਕ ਨਿਰੰਤਰ ਵਹਿੰਦਾ ਰਿਹਾ। ਚਾਰ-ਚੁਫੇਰੇ ਘਰਾਂ ਦੇ ਸਾਮਾਨ ਨਾਲ ਕਬਾੜਖਾਨਾ ਨਜ਼ਰ ਆ ਰਿਹਾ ਸੀ ਲੇਹ। ਸ. ਹਰਬੰਸ ਸਿੰਘ - ਪੁਸਤਕ ਵਿਕਰੇਤਾ ਦੇ ਦੱਸਣ ਅਨੁਸਾਰ ੭ ਦਿਨਾਂ ਤੀਕ ਲੋਕਾਂ ਦੇ ਮਨਾਂ 'ਚ ਸਹਿਮ ਭਾਰੂ ਰਿਹਾ ਕਿ ਪਾਣੀ ਆ ਗਿਆ—ਪਾਣੀ ਆ ਗਿਆ!! ੧੩ ਅਗਸਤ ਨੂੰ ਫਿਰ ਬਾਰਸ਼ ਹੋਈ। ਮੁਸਲਮਾਨਾਂ ਨੇ ਕੁਝ ਰਾਤਾਂ ਮਸਜਿਦਾਂ ਵਿਚ ਤੇ ਸਿੱਖਾਂ ਨੇ ਗੁਰਦੁਆਰੇ ਵਿਚ ਗੁਜ਼ਾਰੀਆਂ। ਘਰਾਂ ਦੀਆਂ ਛੱਤਾਂ ਡਿੱਗ ਪਈਆਂ, ਮਕਾਨਾਂ 'ਚ ਚਿੱਕੜ, ਗਲੀਆਂ 'ਚ ਚਿੱਕੜ, ਸਭ ਪਾਸੇ ਅਜ਼ੀਬ ਹੀ ਵਰਤਾਰਾ ਸੀ। ਆਮ ਕਰਕੇ ਲੇਹ 'ਚ ਬਾਰਸ਼ ਬਹੁਤ ਘੱਟ ਹੁੰਦੀ ਹੈ, ਕਦੇ-ਕਦਾਈਂ ਕਿਣ-ਮਿਣ ਹੋ ਕੇ ਮੌਸਮ ਖੁਸ਼ਗਵਾਰ ਹੋ ਜਾਂਦਾ ਹੈ। ੧੨ ਅਗਸਤ, ੨੦੧੦ ਨੂੰ ਲਦਾਖ ਹਿਲ ਵਿਕਾਸ ਕੌਂਸਲ ਵੱਲੋਂ ਜਾਰੀ ਅਪੀਲ ਵਿਚ ਸਪਸ਼ਟ ਕੀਤਾ ਗਿਆ ਕਿ ਇਸ ਤਬਾਹੀ ਦੀ ਬਾਰਸ਼ ਨਾਲ ਹਜ਼ਾਰਾਂ ਟਨ ਮਿੱਟੀ, ਰੇਤ ਤੇ ਪੱਥਰ ਵਹਿ ਤੁਰੇ ਹਨ, ਜਿਸ ਨੇ ਲੇਹ ਘਾਟੀ ਅਤੇ ਨੀਵੇਂ ਇਲਾਕਿਆਂ 'ਚ ੨੦ ਫੁੱਟ ਤਕ ਭੱਲ-ਗਾਰ ਚਾੜ੍ਹ ਦਿੱਤੀ। ਇਸ ਕਾਰਨ ਬਹੁਤ ਸਾਰਾ ਜਾਨੀ, ਮਾਲੀ ਨੁਕਸਾਨ ਹੋਇਆ ਤੇ ਲੋੜੀਂਦਾ ਸਾਮਾਨ ਤਬਾਹ ਹੋ ਗਿਆ। ਸੜਕਾਂ ਅਤੇ ਪੁਲਾਂ ਦੇ ਰੁੜ੍ਹ ਜਾਣ ਕਾਰਨ ਦੂਰੇਡੇ ਪਿੰਡਾਂ 'ਚ ਪਹੁੰਚਣਾ ਅਸੰਭਵ ਹੈ। ੪੦ ਪ੍ਰਤੀਸ਼ਤ ਪੁਲ ਤੇ ਸੜਕਾਂ ਤਬਾਹ ਹੋ ਗਏ ਹਨ ਅਤੇ ਬਾਕੀਆਂ ਨੂੰ ਵੀ ਬਹੁਤ ਨੁਕਸਾਨ ਪੁੱਜਾ ਹੈ। ਭਾਰਤੀ ਫੌਜ, ਰਾਜ ਪ੍ਰਸ਼ਾਸ਼ਨ ਵਾਸਤੇ ਸੜਕਾਂ ਤੇ ਪੁਲਾਂ ਦਾ ਨਿਰਮਾਣ ਕਰ ਰਹੀ ਹੈ ਤਾਂ ਜੋ ਰਾਹਤ-ਸਮੱਗਰੀ ਦੂਰ-ਦਰਾਜ਼ ਦੇ ਇਲਾਕਿਆਂ 'ਚ ਪਹੁੰਚਾਈ ਜਾ ਸਕੇ। ਰਾਹਤ-ਸਮੱਗਰੀ ਤਾਂ ਪਹੁੰਚ ਰਹੀ ਹੈ ਪਰ ਘਰਾਂ, ਸੜਕਾਂ, ਪੁਲਾਂ ਤੇ ਸਰਕਾਰੀ ਇਮਾਰਤਾਂ ਦੇ ਪੁਨਰ-ਨਿਰਮਾਣ ਤੇ ਪੁਨਰ-ਨਿਵਾਸ ਵਾਸਤੇ ਅਜੇ ਹੋਰ ਬਹੁਤ ਸਮਾਂ ਲੱਗੇਗਾ। ਸਿਆਲੀ ਮੌਸਮ ਦੀ ਸੀਤਲਤਾ ਸਹਾਰਨ ਦੀ ਸਮਰੱਥਾ ਲੇਹ ਨਿਵਾਸੀਆਂ 'ਚ ਬਹੁਤ ਹੈ। ਮਨਫ਼ੀ ੨੦

ਡਿਗਰੀ ਤਾਪਮਾਨ ਨੂੰ ਆਮ ਮੰਨਦੇ ਹਨ ਪਰ ਜਦ ਤਾਪਮਾਨ ਮਨਫ਼ੀ ੨੦ ਤੋਂ ਵਧ ਜਾਂਦਾ ਹੈ ਤਾਂ ਸਰਦੀ ਮਹਿਸੂਸ ਕਰਦੇ ਹਨ। ਘਰ ਮਿੱਟੀ-ਗਾਰੇ, ਲੱਕੜ ਦੇ ਹੀ ਜ਼ਿਆਦਾਤਰ ਕਾਮਯਾਬ ਹਨ ਸਰਦੀ ਸਹਾਰਨ ਵਾਸਤੇ ਪਰ ਹੁਣ ਕੁਝ ਘਰ ਤੇ ਇਮਾਰਤਾਂ ਕੰਕਰੀਟ ਦੀਆਂ ਵੀ ਬਣ ਰਹੀਆਂ ਹਨ।

ਜੋ ਕੁਦਰਤੀ ਕਹਿਰ ਲੇਹ ਨਿਵਾਸੀਆਂ 'ਤੇ ਵਾਪਰਿਆ ਉਸ ਨੂੰ ਸ਼ਬਦੀ ਰੂਪ ਵਿਚ ਬਿਆਨ ਕਰਨਾ ਮੁਸ਼ਕਲ ਹੈ। ਚਾਰ ਦਿਨਾਂ 'ਚ ਜੋ ਅਸੀਂ ਦੇਖਿਆ-ਸੁਣਿਆ ਉਸ ਨਾਲ ਦਿਲ ਘਬਰਾਇਆ, ਦਿਮਾਗ ਚਕਰਾਇਆ ਤੇ ਜ਼ੁਬਾਨ ਥਥਲਾਉਂਦੀ ਹੈ, ਗੈਰ ਕੁਦਰਤੀ ਵਾਪਰੇ ਵਰਤਾਰੇ ਨੂੰ ਬਿਆਨਣ ਤੋਂ! ਜੀਵਨ-ਦਾਨ ਪ੍ਰਦਾਨ ਕਰਨ ਵਾਲਾ ਪਾਣੀ ਇੰਨਾਂ ਮਾਰੂ ਵੀ ਹੋ ਸਕਦਾ ਹੈ - ਕਦੇ ਸੋਚਿਆ ਨਹੀਂ ਸੀ! ਇਹ ਅਸੀਂ ਪਹਿਲੀ ਵਾਰ ਵੇਖਿਆ।

.ਲੇਹ ਜ਼ਿਲ੍ਹੇ ਦੇ ਚੁਮਲਮਸਰ ਪਿੰਡ 'ਚ ਬੱਦਲ ਫਟਣ ਨਾਲ ਭਾਰੀ ਤਬਾਹੀ ਹੋਈ ਹੈ, ਜਿਸ ਨਾਲ ਆਮ ਜਨਤਾ, ਫੌਜ, ਸੀ.ਆਰ.ਪੀ ਐਫ. ਦਾ ਵੀ ਅਥਾਹ ਜਾਨੀ-ਮਾਲੀ ਨੁਕਸਾਨ ਹੋਇਆ ਹੈ। ਸੜਕ ਤੇ ਹਵਾਈ ਮਾਰਗ ਬੁਰੀ ਤਰ੍ਹਾ ਪ੍ਰਭਾਵਿਤ ਹੋਇਆ ਹੈ। ਹਵਾਈ ਪਟੜੀ ਤੀਕ ਰੁੜ੍ਹ ਗਈ-ਸੜਕੀ ਮਾਰਗ ਤਾਂ ਕਈ ਦਿਨਾਂ ਤੀਕ ਚਾਲੂ ਨਹੀਂ ਸੀ ਹੋ ਸਕਿਆ। ਕਾਰਗਿਲ ਲੇਹ ਅਤੇ ਮਨਾਲੀ ਲੇਹ ਹਾਈਵੇ ਬੁਰੀ ਤਰ੍ਹਾਂ ਨਾਲ ਤਹਿਸ-ਨਹਿਸ ਹੋ ਗਿਆ ਸੀ। ਸੰਚਾਰ ਤੇ ਆਵਾਜਾਈ ਸਾਧਨਾਂ ਵਿਚ ਇਕ ਦਮ ਖੜੋਤ ਆ ਗਈ-ਸੜਕਾਂ 'ਤੇ ਚਾਰ-ਚਾਰ ਫੁੱਟ ਜੰਮੀ ਗਾਰ ਅੱਜ ਵੀ ਇਸ ਗੱਲ ਦੀ ਸ਼ਾਹਦੀ ਭਰਦੀ ਹੈ। ਹਸਪਤਾਲ, ਕੇਂਦਰੀ ਗ੍ਰਹਿ ਮੰਤਰਾਲੇ, ਬੀ.ਐਸ.ਐਫ. ਤੇ ਬੱਸ ਸਟੈਂਡ ਦੀਆਂ ਇਮਾਰਤਾਂ ਤਾਂ ਮਿੱਟੀ 'ਚ ਰਲ-ਮਿਲ ਇਕ ਹੋ ਗਈਆਂ। ਆਵਾਜ਼ਾਈ ਦੇ ਸਾਧਨ ਮੋਟਰ-ਗੱਡੀਆਂ, ਟਰੱਕ, ਕਾਰਾਂ, ਸਕੂਟਰ ਗਾਰ ਹੇਠ ਦੱਬੇ ਗਏ ਅੱਜ ਵੀ ਦਿਖਾਈ ਦੇਂਦੇ ਹਨ।

ਜ਼ਿਆਦਾ ਨੁਕਸਾਨ ਦਾ ਕਾਰਨ ਕੱਚੇ ਰੇਤਲੇ ਪਹਾੜਾਂ ਦੀਆਂ ਢਲਾਣਾਂ 'ਤੇ ਪਾਣੀ ਦੇ ਵਹਿਣਾਂ 'ਚ ਲੋਕਾਈ ਵੱਲੋਂ ਉਸਾਰੇ ਕੱਚੀਆਂ ਇੱਟਾਂ ਤੇ ਲੱਕੜ ਦੇ ਮਕਾਨ ਸਨ। ਤਬਾਹੀ ਦੀ ਬਾਰਸ਼ ਦੇ ਵਹਿਣ ਵਿਚ ਘਰ-ਮਕਾਨ ਤੇ ਇਮਾਰਤਾਂ ਅਤੇ ਅਣਅਧਿਕਾਰਤ ਥਾਵਾਂ 'ਤੇ ਉਸਾਰੇ ਸਾਰੇ ਘਰ ਗਾਰ ਨਾਲ ਘਿਉ-ਖਿਚੜੀ ਹੋ ਗਏ। ਜਾਨੀ ਨੁਕਸਾਨ ਦਾ ਅੰਦਾਜ਼ਾ ਲਗਾਉਣਾ ਇਸ ਲਈ ਮੁਸ਼ਕਲ ਹੈ ਕਿ ਅੱਠ ਮਹੀਨਿਆਂ ਵਿਚ ਵਪਾਰ ਅਤੇ ਮਿਹਨਤ ਮਜ਼ਦੂਰੀ ਕਰਨ ਵਾਸਤੇ ਪੰਜਾਬ, ਹਿਮਾਚਲ, ਯੂ.ਪੀ, ਉਤਰਾਂਚਲ, ਨੇਪਾਲ ਆਦਿ ਰਾਜਾਂ ਤੋਂ ਕਾਫੀ ਲੋਕ ਆ ਕੇ ਆਰਜ਼ੀ ਤੌਰ 'ਤੇ ਲੇਹ ਵਿਚ ਵੱਸ ਜਾਂਦੇ ਹਨ-ਵਪਾਰੀ ਤੇ ਠੇਕੇਦਾਰ ਲੋਕ ਟੈਕਸ ਚੋਰੀ ਕਰਨ ਵਾਸਤੇ ਮਜ਼ਦੂਰਾਂ ਦੀ ਗਿਣਤੀ ਠੀਕ ਨਹੀਂ ਦਿੰਦੇ। ਅਜਿਹੀ ਆਫਤ ਸਮੇਂ ਇਨ੍ਹਾਂ ਮਜ਼ਦੂਰਾਂ ਦੀ ਗਿਣਤੀ ਕੌਣ ਕਰੇਗਾ? ਦਰਿਆਵਾਂ ਦੇ ਵਹਿਣ ਵਿਚ ਵਹਿ ਗਈਆਂ ਤੇ ਮਲਬੇ ਦੀ ਤਹਿ ਵਿਚ

ਨੱਪੀਆਂ ਗਈਆਂ ਲਾਸ਼ਾਂ ਨੂੰ ਕੌਣ ਫਰੋਲੇਗਾ? ਲੇਹ ਦੇ ਸਾਥ ਹੀ ਚੱਲਦਾ ਹੈ ਇਤਿਹਾਸਕ ਸਿੰਧ ਦਰਿਆ ਜਿਸ ਨੇ ਤਬਾਹੀ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਦਰਿਆ ਦੇ ਕੰਢੇ ਵਸੇ ਝੌਂਪੜ-ਪੱਟੀ ਲੋਕ ਪਤਾ ਨਹੀਂ ਕਿੱਧਰ ਗਏ ਅਤੇ ਨਾਲ ਵੱਸੀਆਂ ਕਾਲੋਨੀਆਂ ਦਾ ਨਾਮੋ-ਨਿਸ਼ਾਨ ਹੀ ਮਿਟ ਗਿਆ। ਵਿਸ਼ਵ ਦੀ ਦੂਸਰੀ ਸਭ ਤੋਂ ਉੱਚੀ ਸੜਕ ਰੁੜ੍ਹ ਗਈ। ਲੇਹ ਦਾ ਪ੍ਰਸਿੱਧ ਡਰੱਕ ਵਾਈਟ ਲੋਟਸ ਸਕੂਲ ਵੀ ਮਲਬੇ ਹੇਠ ਬੁਰੀ ਤਰ੍ਹਾਂ ਦੱਬਿਆ ਗਿਆ।

ਵਿਦੇਸ਼ੀ ਸੈਲਾਨੀ ਸੈਂਕੜਿਆਂ ਦੀ ਗਿਣਤੀ ਵਿਚ ਲੇਹ ਦੇ ਨਜ਼ਾਰਿਆਂ ਨੂੰ ਮਾਣਨ ਲਈ ਆਉਂਦੇ ਹਨ, ਜਿਨ੍ਹਾਂ ਵਿੱਚੋਂ ਕਿੰਨੇ ਸਾਰੇ ਰੱਬ ਨੂੰ ਪਿਆਰੇ ਹੋ ਗਏ ਪਤਾ ਨਹੀ! ੮੧ ਵਿਦੇਸ਼ੀ ਸੈਲਾਨੀਆਂ ਨੂੰ ਸੁਰੱਖਿਅਤ ਬਾਹਰ ਕੱਢਿਆ ਗਿਆ ਜਿਨ੍ਹਾਂ 'ਚ ਸਪੇਨੀ, ਨਿਪਾਲੀ, ਰੋਮਾਨੀਆ ਵਾਸੀ, ਤਿੱਬਤੀ, ਬਰਤਾਨਵੀ, ਫਰਾਂਸੀਸੀ, ਨੀਦਰਲੈਂਡ ਵਾਸੀ, ਚੱਕ ਗਣਰਾਜ ਵਾਸੀ, ਜਰਮਨੀ, ਇਸਰਾਈਲੀ ਆਦਿ ਨਾਗਰਿਕ ਸਨ।

ਤਬਾਹੀ ਦੀ ਬਾਰਸ਼ ਨਾਲ ਕਾਰਗਿਲ-ਲੇਹ, ਮਨਾਲੀ-ਲੇਹ ਰਾਜ ਮਾਰਗ ਤੇ ਹਵਾਈ ਸੇਵਾ ਬੰਦ, ਸੰਚਾਰ ਸਾਧਨ ਗੁੱਲ ਹੋ ਗਏ। ਲੇਹ ਪੂਰੀ ਤਰ੍ਹਾਂ ਦੇਸ਼-ਦੁਨੀਆਂ ਨਾਲੋਂ ਕੁਝ ਸਮੇਂ ਵਾਸਤੇ ਕੱਟਿਆ ਗਿਆ। ਹਵਾਈ, ਸੜਕੀ ਆਵਾਜਾਈ ਤੇ ਸੰਚਾਰ ਸਾਧਨਾਂ ਨੂੰ ਬਹਾਲ ਕਰਨ 'ਚ ਸੈਨਿਕ ਤੇ ਸਿਵਲ ਅਧਿਕਾਰੀਆਂ ਨੇ ਸਲਾਹੁਣਯੋਗ ਸੇਵਾ ਕੀਤੀ। ਪੁਰਾਣਾ ਸ਼ਹਿਰ ਲੇਹ, ਬਾਸਮੋ, ਨਿਮੋ, ਚੁਗਲਸਮਸਰ ਪਿੰਡਾਂ 'ਚ ਭਾਰੀ ਤਬਾਹੀ ਹੋਈ। ਆਰਮੀ ਕੈਂਪ, ਸੀ.ਆਰ.ਪੀ.ਐਫ, ਆਈ.ਟੀ.ਬੀ. ਨੈਸ਼ਨਲ ਕਾਲਜ, ਬੱਸ ਸਟੈਂਡ, ਬਜ਼ਾਰ, ਸਕੂਲਾਂ-ਘਰਾਂ ਦੀਆਂ ਬਰਬਾਦ ਹੋਈਆਂ ਇਮਾਰਤਾਂ ਤਬਾਹੀ ਦੀ ਦਾਸਤਾਨ ਨੂੰ ਰੂਪਮਾਨ ਕਰਦੀਆਂ ਹਨ। ਲੋਕਾਂ ਦੇ ਕਥਨ ਅਨੁਸਾਰ ਲੇਹ ਦੇ ਇਤਿਹਾਸ 'ਚ ਇਹ ਪਹਿਲੀ ਘਟਨਾ ਹੈ। ਜਿਤਨੇ ਆਦਮੀਆਂ ਨਾਲ ਇਸ ਘਟਨਾ ਬਾਰੇ ਅਸੀਂ ਗੱਲ ਕੀਤੀ ਉਨ੍ਹਾਂ ਸਭ ਨੇ ਕਿਹਾ ਕਿ ਕੇਵਲ ੨੦ ਤੋਂ ੨੫ ਮਿੰਟਾਂ 'ਚ ਹੋਈ ਭਾਰੀ ਬਾਰਸ਼ ਨੇ ਲੇਹ ਨੂੰ ਰੋੜ੍ਹ ਛੱਡਿਆ ਹੈ। ਕੱਚੇ ਮਕਾਨ ਰੇਤ ਦੀਆਂ ਕੰਧਾਂ ਵਾਂਗ ਵਹਿ ਤੁਰੇ, ਦਿਨ ਚੜ੍ਹੇ ਦੇਖਿਆ ਤਾਂ ਚਾਰ ਚੁਫੇਰੇ ਤਬਾਹੀ ਹੀ ਨਜ਼ਰ ਆਉਂਦੀ ਸੀ। ਹਰ ਪਾਸੇ ਢੱਠੇ ਮਕਾਨ, ਸੜਕਾਂ 'ਤੇ ਖਿੱਲਰਿਆਂ ਘਰਾਂ ਦਾ ਸਾਮਾਨ, 'ਤੇ ਗਾਰ ਹੀ ਗਾਰ ਸੀ। ੩੦ ਅਗਸਤ ਤੀਕ ਵੀ ਦੁਰੇਡੇ ਪਿੰਡਾਂ 'ਚ ਕਾਰ ਰਾਹੀਂ ਜਾਣਾ ਸੰਭਵ ਨਹੀਂ ਹੋ ਸਕਿਆ, ਕਿਉਂਕਿ ਸੜਕਾਂ ਦੇ ਨਿਰਮਾਣ ਤੇ ਪੁਲਾਂ ਦੀ ਉਸਾਰੀ ਦਾ ਕਾਰਜ ਚੱਲ ਰਿਹਾ ਸੀ।ਸੈਨਾ ਨੇ ਦਿਨ-ਰਾਤ ਮਿਹਨਤ ਕਰਕੇ ਰਾਜ-ਮਾਰਗਾਂ ਤੇ ਹਵਾਈ ਸੇਵਾ ਨੂੰ ਬਹਾਲ ਕਰ ਦਿੱਤਾ ਹੈ। ਪੁਲਾਂ ਦੇ ਨਿਰਮਾਣ-ਕਾਰਜ 'ਚ ਫ਼ੌਜ ਨਿਰੰਤਰ ਜੁਟੀ ਹੋਈ ਹੈ। ਅੱਜ ਵੀ ਸੈਨਾ ਤੇ ਪ੍ਰਸ਼ਾਸਨ ਵੱਲੋਂ ਲਾਏ ਆਰਜ਼ੀ ਕੈਂਪਾਂ 'ਚ ਰਹਿਣ ਲਈ ਲੋਕ ਮਜਬੂਰ ਹਨ।

ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੇ ੧੬ ਅਗਸਤ ਨੂੰ ਲੇਹ ਦਾ ਸੰਖੇਪ ਦੌਰਾ

ਕੀਤਾ ਅਤੇ ੧੨੫ ਕਰੋੜ ਰਾਹਤ ਫੰਡ ਵਜੋਂ ਦੇਣ ਦਾ ਐਲਾਨ ਕੀਤਾ। ਗਵਾਂਢੀ ਰਾਜਾਂ 'ਚੋਂ ਪੰਜਾਬ ਪਹਿਲ ਕਰ ਗਿਆ ਜਦ ਇਸ ਦੇ ਨੌਜੁਆਨ ਡਿਪਟੀ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਨੇ ਆਪਣੇ ਵਫਦ ਨਾਲ ਲੇਹ ਨਿਵਾਸੀਆਂ ਨਾਲ ਹਮਦਰਦੀ ਦਾ ਇਜਹਾਰ ਕਰਦਿਆਂ ਖੁਦ ਰਾਹਤ-ਸਮੱਗਰੀ ਵੰਡੀ ਤੇ ਇਕ ਕਰੋੜ ਰੁਪਏ ਲੇਹ ਦੇ ਮੁੜ-ਵਸੇਬੇ 'ਚ ਲਾਉਣ ਅਤੇ ਰਾਹਤ-ਸਮੱਗਰੀ ਤੋਂ ਇਲਾਵਾ ਪਸ਼ੂਆਂ ਦਾ ਚਾਰਾ ਤੇ ਤੂੜੀ ਭੇਜਣ ਦਾ ਐਲਾਨ ਕੀਤਾ। ੫ ਸਤੰਬਰ, ੨੦੧੦ ਨੂੰ ਸ. ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਨੇ ਚਾਰੇ ਤੇ ਤੂੜੀ ਦੇ ਟਰੱਕਾਂ ਨੂੰ ਹਰੀ ਝੰਡੀ ਦੇ ਕੇ ਰਵਾਨਾ ਕਰ, ਐਲਾਨ ਨੂੰ ਅਮਲੀ ਰੂਪ ਦੇ ਦਿੱਤਾ। ਅਜਿਹਾ ਪੰਜਾਬੀਆਂ ਦੀ ਤਰਫ਼ੋਂ ਸ਼ਲਾਘਾਯੋਗ ਹੈ ਭਾਵੇਂ ਕਿ ਇਹ ਉਨ੍ਹਾਂ ਦਾ ਮਾਨਵੀ ਅਤੇ ਇਖਲਾਕੀ ਫਰਜ਼ ਵੀ ਸੀ।

ਇਸ ਆਫ਼ਤ ਦੀ ਵਰਖਾ ਨਾਲ ਆਮ ਲੋਕਾਂ ਦੇ ਜਾਨ-ਮਾਲ ਦੇ ਨੁਕਸਾਨ ਦੇ ਨਾਲ ਆਰਮੀ ਦਾ ਵੀ ਬੇਤਹਾਸ਼ਾ ਨੁਕਸਾਨ ਹੋਇਆ ਹੈ। ਬਹੁਤ ਸਾਰੀਆਂ ਲਾਸ਼ਾਂ ਪਾਕਿਸਤਾਨ ਵਾਲੇ ਪਾਸੇ ਵੀ ਰੁੜ੍ਹ ਗਈਆਂ ਹੋਣਗੀਆਂ। ਕੁਦਰਤੀ ਆਫ਼ਤ ਨਾਲ ਹੋਇਆ ਨੁਕਸਾਨ ਮਾਨਵੀ ਅੰਦਾਜ਼ਿਆਂ ਤੋਂ ਕਿਤੇ ਜਿਆਦਾ ਹੋਵੇਗਾ। ਭਾਰੀ ਮਲਬੇ ਹੇਠ ਦੱਬਿਆ ਮਾਨਵੀ ਸਰਮਾਇਆ ਕਦੇ ਬਾਹਰ ਵੀ ਨਿਕਲ ਸਕੇਗਾ – ਇਹ ਕਹਿਣਾ ਮੁਸ਼ਕਲ ਹੈ। ਹੋਏ ਜਾਨੀ-ਮਾਲੀ ਨੁਕਸਾਨ ਦਾ ਅੰਦਾਜ਼ਾ ਲਗਾਉਣਾ ਅਸੰਭਵ ਹੈ। ਜੀਵਤ ਪੀੜਤ ਲੋਕਾਂ ਦੀ ਮੰਗ ਹੈ ਕਿ ਰੈਣ-ਬਸੇਰੇ ਵਾਸਤੇ ਕੱਚੇ ਘਰ ਤੇ ਲੋੜ ਜੋਗੀ ਮਾਇਆ/ਰਾਹਤ-ਸਮੱਗਰੀ ਦਾ ਵੀ ਹਮਦਰਦੀ ਕਰਨ ਵਾਲਿਆਂ ਨੇ ਇਕ ਤਰ੍ਹਾਂ ਹੜ੍ਹ ਲੈ ਆਂਦਾ ਹੈ। ਲੋਕਾਂ ਦੀ ਮੰਗ ਹੈ ਕਿ ਬਾਰਿਸ਼ ਵਾਲੇ ਮੌਸਮ 'ਚ ਅਸੀਂ ਜੀਵਨ ਕਿੱਥੇ ਗੁਜ਼ਾਰਨਾ ਹੈ? ਜਾਨਵਰਾਂ ਵਾਸਤੇ ਖੁਰਾਕ ਦਾ ਪ੍ਰਬੰਧ ਵੱਡੀ ਚਿੰਤਾ ਹੈ ਲੇਹ-ਨਿਵਾਸੀਆਂ ਦੀ।

੨੮-੨੯ ਅਗਸਤ ੨੦੧੦ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਚਾਰ ਟਰੱਕਾਂ 'ਤੇ ਭੇਜੀ ਗਈ ਰਾਹਤ-ਸਮੱਗਰੀ ਵੰਡਣ ਦਾ ਕਾਰਜ਼ ਅਰੰਭ ਕੀਤਾ ਗਿਆ। ਰਾਹਤ-ਸਮੱਗਰੀ ਵੰਡਣ ਦੀ ਅਗਵਾਈ ਕੀਤੀ ਜਥੇਦਾਰ ਸੁੱਚਾ ਸਿੰਘ ਲੰਗਾਹ, ਸ. ਜੋਗਿੰਦਰ ਸਿੰਘ ਸਕੱਤਰ, ਸ. ਸਤਿਬੀਰ ਸਿੰਘ ਤੇ ਇਨ੍ਹਾਂ ਸਤਰਾਂ ਦੇ ਲੇਖਕ ਰੂਪ ਸਿੰਘ ਵਧੀਕ ਸਕੱਤਰ, ਸ. ਭੁਪਿੰਦਰ ਸਿੰਘ ਪ੍ਰਧਾਨ ਆਲ਼ ਪਾਰਟੀ ਸਿੱਖ ਐਕਸ਼ਨ ਕਮੇਟੀ, ਸ. ਰਜਿੰਦਰ ਸਿੰਘ ਚੇਅਰਮੈਨ ਗੁ: ਸਿੰਘ ਸਭਾ ਲੇਹ, ਸ. ਗੁਰਨਾਮ ਸਿੰਘ ਸਿੱਖ ਵਪਾਰੀ ਲੇਹ, ਸ਼੍ਰੋਮਣੀ ਕਮੇਟੀ ਦੇ ਟਰੱਕਾਂ ਨਾਲ ਗਏ ਸ. ਰਵਿੰਦਰ ਸਿੰਘ ਭੁਪਾਲ, ਸ. ਗੁਰਪ੍ਰੀਤ ਸਿੰਘ, ਸ. ਕਰਮਜੀਤ ਸਿੰਘ ਤੇ ਸ. ਮੇਜਰ ਸਿੰਘ ਮੁਲਾਜ਼ਮ ਧਰਮ ਪ੍ਰਚਾਰ ਕਮੇਟੀ ਨੇ। ਲੇਹ ਵਿਚ ਵੱਡੀ ਗਿਣਤੀ ਵਿਚ ਤਿੱਬਤੀ ਮੂਲ ਦੇ ਬੋਧੀ ਵੱਸਦੇ ਹਨ, ਜਿਨ੍ਹਾਂ ਲਦਾਖ਼ ਬੋਧੀ ਐਸੋਸੀਏਸ਼ਨ ਬਣਾਈ ਹੈ। ਸਭ ਤੋਂ ਪਹਿਲਾਂ ਰਾਹਤ-ਸਮੱਗਰੀ ਦਾ ਇਕ ਹਿੱਸਾ ਅਸੀਂ ਐਸੋਸੀਏਸ਼ਨ ਦੇ ਮੀਤ ਪ੍ਰਧਾਨ ਦੇ ਸਪੁਰਦ ਕੀਤਾ, ਜਿਨ੍ਹਾਂ ਨੇ ਰਾਹਤ ਭੇਜਣ

ਲਈ ਸ਼੍ਰੋਮਣੀ ਕਮੇਟੀ ਦਾ ਧੰਨਵਾਦ ਕੀਤਾ ਤੇ ਲੰਗਾਹ ਸਾਹਿਬ ਨੂੰ ਸਤਿਕਾਰ ਵਜੋਂ ਖ਼ਤਕ (ਸਿਰੋਪਾਓ) ਪਹਿਨਾਇਆ। ਇਸ ਤੋਂ ਇਲਾਵਾ ਮੁਸਲਮਾਨਾਂ ਦੇ ਸ਼ੀਆ ਅਤੇ ਸੁੰਨੀ ਦੋਹਾਂ ਫਿਰਕਿਆਂ, ਲਾਇਨਜ਼ ਕਲੱਬ, ੫ ਰਾਹਤ ਕੈਂਪਾਂ ਅਤੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ 'ਚ ਰਾਹਤ-ਸਮੱਗਰੀ ਤਕਸੀਮ ਕੀਤੀ ਗਈ। ਗੁਰਦੁਆਰਾ ਸਾਹਿਬ 'ਚ ਰਾਹਤ-ਸਮੱਗਰੀ ਰੱਖਣ ਦਾ ਮੰਤਵ ਕੇਵਲ ਇੰਨਾ ਹੀ ਹੈ ਕਿ ਦੂਰ-ਦਰਾਜ਼ ਤੋਂ ਪੀੜਤ ਲੋਕ ਲੋੜ ਸਮੇਂ ਰਾਹਤ ਸਮੱਗਰੀ ਪ੍ਰਾਪਤ ਕਰ ਸਕਣ। ਰਾਹਤ ਸਮੱਗਰੀ ਪਹੁੰਚਣ 'ਤੇ ਡੀ.ਸੀ. ਲੇਹ ਤੇ ਲਦਾਖ਼ ਬੋਧੀ ਐਸੋਸੀਏਸ਼ਨ ਦੇ ਪ੍ਰਧਾਨ, ਲੋਕਲ ਕੌਂਸਲਰ ਤੇ ਲਾਇਨਜ਼ ਕਲੱਬ ਦੇ ਮੁਖੀਆਂ ਵੱਲੋਂ ਸ. ਸੁੱਚਾ ਸਿੰਘ ਲੰਗਾਹ ਨੂੰ ਮਿਲ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਵਿਸ਼ੇਸ਼ ਤੌਰ 'ਤੇ ਧੰਨਵਾਦ ਕੀਤਾ। ਪਰ ਅਫ਼ਸੋਸ ਕਿ ਜੰਮੂ ਬਾਰਡਰ ਤੇ ਹੋਰ ਚੂੰਗੀ ਨਾਕਿਆਂ 'ਤੇ ਰਾਹਤ- ਸਮੱਗਰੀ 'ਤੇ ਵੀ ਟੈਕਸ ਵਸੂਲ ਕੀਤਾ ਗਿਆ।

ਖੇਤੀ-ਯੋਗ ਜ਼ਮੀਨ ਰੁੜ੍ਹ ਗਈ ਹੈ, ਫ਼ਲਦਾਰ ਬੂਟੇ ਪੁੱਟੇ ਗਏ ਹਨ। ਹੁਣ ਲੇਹ ਦੁਖਾਂਤ ਦੇ ਪੀੜਤਾਂ ਨੂੰ ਖੇਤੀ ਸੰਦਾਂ ਤੇ ਰਹਿਣ ਵਾਸਤੇ ਮਕਾਨਾਂ ਦੀ ਸਖ਼ਤ ਜ਼ਰੂਰਤ ਹੈ। ਪਰ ਇਹ ਕਾਰਜ ਤਾਂ ਸਰਕਾਰਾਂ ਹੀ ਕਰ ਸਕਦੀਆਂ ਹਨ। ਜ਼ਮੀਨ ਨੂੰ ਦੁਬਾਰਾ ਵਾਹੀ ਯੋਗ ਬਣਾਉਣ ਲਈ ਕਿਸਾਨਾਂ ਨੂੰ ਲੰਮਾ ਸੰਘਰਸ਼ ਕਰਨਾ ਪਵੇਗਾ। ਸਰਦੀ ਦਾ ਮੌਸਮ ਸਿਰ 'ਤੇ ਹੈ ਪਰ ਲੇਹ ਦੇ ਤਬਾਹੀ ਪ੍ਰਭਾਵਿਤ ਲੋਕਾਂ ਪਾਸ ਰਹਿਣ ਲਈ ਸਿਰ 'ਤੇ ਛੱਤ ਤਕ ਨਹੀਂ, ਖਾਣ ਵਾਸਤੇ ਖਾਧ-ਪਦਾਰਥ ਨਹੀਂ, ਪਸ਼ੂਆਂ ਵਾਸਤੇ ਚਾਰਾ ਨਹੀਂ, ਹਵਾਈ ਸਫ਼ਰ ਕਰਨਾ ਆਰਥਕ ਮੰਦਹਾਲੀ ਕਾਰਨ ਆਸਾਨ ਨਹੀਂ। ਵਿਚਾਰੇ ਮਜ਼ਦੂਰ ਤੇ ਮਜ਼ਬੂਰ ਲੋਕ ਕਰਨ ਤਾਂ ਕਰਨ ਕੀ? ਕਈ ਦਹਾਕੇ ਲੱਗ ਜਾਣਗੇ ਇਸ ਦੁਖਾਂਤ ਨੂੰ ਭੁੱਲਣ ਵਿਚ! ਅਸੀਂ ਸਾਰੇ ਹਮਦਰਦੀ ਰਾਹੀਂ ਹੀ ਢਾਰਸ ਦੇ ਸਕਦੇ ਹਾਂ- ਮੁਸ਼ਕਲਾਂ ਦਾ ਸਾਹਮਣਾ ਤਾਂ ਨੰਗੇ ਪਿੰਡੇ ਉਨ੍ਹਾਂ ਨੂੰ ਹੀ ਕਰਨਾ ਪੈਣਾ ਹੈ, ਪਰ ਸਾਡੇ ਹਮਦਰਦੀ ਦੇ ਬੋਲ ਤੇ ਕੁਝ ਰਾਹਤ-ਸਮੱਗਰੀ ਉਨ੍ਹਾਂ ਦੇ ਮਨੋਬਲ ਨੂੰ ਥੋੜ੍ਹਾ ਬਲ ਜ਼ਰੂਰ ਪ੍ਰਦਾਨ ਕਰੇਗੀ, ਜੋ ਕਿ ਮੁਲਕ ਦੇ ਹਰ ਬਾਸ਼ਿੰਦੇ ਵੱਲੋਂ ਜ਼ਰੂਰੀ ਹੈ।

ਜੇਕਰ ਕਿਸੇ ਨੇ ਕੁਦਰਤੀ ਨਜ਼ਾਰਿਆਂ ਦਾ ਅਨੰਦ ਮਾਣਨਾ ਹੋਵੇ ਤਾਂ ਉਹ ਲੇਹ ਜ਼ਰੂਰ ਜਾਵੇ ਪਰ ਗਰਮੀ ਦੇ ਮਹੀਨਿਆਂ ਵਿਚ ਅਤੇ ਸ੍ਰੀਨਗਰ-ਕਾਰਗਿਲ-ਲੇਹ ਸੜਕੀ ਰਸਤੇ। ਬਸ ਫਿਰ ਤੁਹਾਡੀ ਅੱਖਾਂ ਥੱਕ ਜਾਣਗੀਆਂ, ਦਿਮਾਗ ਵਿਗਾਸ ਵਿਚ ਹੋਵੇਗਾ ਤੇ ਮਨ ਕਾਦਰ ਦੇ ਕੁਦਰਤ ਦੇ ਹੁਸੀਨ ਦੁਰਲੱਭ ਨਜ਼ਾਰੇ ਤੱਕ ਵਾਹ-ਵਾਹ ਕਰ ਉਠੇਗਾ। ਬਨਸਪਤੀ, ਪਹਾੜਾਂ ਦੇ ਰੰਗ-ਢੰਗ, ਉਚਾਈਆਂ ਤੇ ਘਾਟੀਆਂ ਤੱਕ-ਤੱਕ ਤੁਸੀਂ ਇਹ ਕਹਿ ਉਠੋਗੇ - ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥

ਕਸ਼ਮੀਰ 'ਚ ਸਿੱਖਾਂ ਦੀ ਹਾਲਤ ਤਰਸਯੋਗ ਹੈ। ਇਉਂ ਮਹਿਸੂਸ ਹੁੰਦਾ ਹੈ

ਜਿਵੇਂ ੧੯੪੭ ਈ: ਦੇ ਦੁਖਾਂਤ ਦਾ ਨਾਸੂਰ ਫਿਰ ਹਰਿਆ ਹੋ ਗਿਆ ਹੋਵੇ। ਚਿਟੀ ਸਿੰਘਪੁਰਾ ਤੇ ਮਜ਼ੂਰਨਗਰ ਕਸ਼ਮੀਰ 'ਚ ਹੋਏ ਸਮੂਹਿਕ ਸਿੱਖ ਕਤਲੇਆਮ ਦੇ ਜ਼ਖ਼ਮ ਅਜੇ ਅੱਲ੍ਹੇ ਹੀ ਹਨ ਕਿ ਸਿੱਖਾਂ ਨੂੰ ਕਸ਼ਮੀਰ ਛੱਡ ਜਾਣ ਦੇ ਲਿਖਤੀ ਆਦੇਸ਼ ਕੰਧਾਂ 'ਤੇ ਚਿਪਕਾਏ ਜਾ ਰਹੇ ਹਨ। ਅਜਿਹੇ ਹਾਲਾਤਾਂ 'ਚ ਸਿੱਖਾਂ ਦਾ ਇਕ ਵਫ਼ਦ ਸਿੱਖਾਂ ਦੇ ਜਾਨ-ਮਾਲ ਦੀ ਸੁਰੱਖਿਆ ਵਾਸਤੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਜਥੇਦਾਰ ਅਵਤਾਰ ਸਿੰਘ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਅਗਵਾਈ ਵਿਚ ਮਿਲੇ ਕਿ ਲੇਹ ਦੁਖਾਂਤ ਵਾਪਰ ਗਿਆ। ਬਲਿਹਾਰ ਜਾਈਏ ਸਿੱਖਾਂ ਦੇ, ਜਿਨ੍ਹਾਂ ਸਭ ਕੁਝ ਭੁੱਲ ਕੇ ਕੁਦਰਤੀ ਕਰੋਪੀ ਸਮੇਂ ਸਹਾਇਤਾ ਕਰਨ ਦਾ ਅਹਿਦ ਪੂਰਾ ਕੀਤਾ ਕਿਉਂਕਿ ਹਰ ਸਿੱਖ ਸਵੇਰੇ-ਸ਼ਾਮ ਦੁਸ਼ਮਣ-ਮਿੱਤਰ ਸਭ ਦਾ ਭਲਾ ਮੰਗਦਾ ਹੈ ਤੇ ਅਮਲ 'ਚ ਕਰਕੇ ਦਿਖਾਉਂਦਾ ਹੈ। ਇਸ ਸਿੱਖ-ਆਚਰਨ ਨੂੰ ਪ੍ਰਗਟ ਕਰਨ ਦੀ ਸਖ਼ਤ ਜ਼ਰੂਰਤ ਹੈ ਤਾਂ ਕਿ ਬਹੁ-ਗਿਣਤੀ ਦੀਆਂ ਅੱਖਾਂ ਤੋਂ ਹਉਮੈ-ਹੰਕਾਰ ਦੀ ਪੱਟੀ ਉਤਰ ਸਕੇ।

■

---

## ਭਾਈ ਮਨੀ ਸਿੰਘ ਜੀ ਦੀਆਂ ਰਚਨਾਵਾਂ

**(ਸਫ਼ਾ ੬੮ ਦਾ ਬਾਕੀ ਹਿੱਸਾ)**

ਹਿੰਦੂ ਮੁਸਲਮਾਨ ਜਾਂ ਸਿੱਖ ਹੈ ਪਰ ਸਰੀਰ ਤੋਂ ਮੁਕਤ ਪਰਮਾਤਮਾ ਹੀ ਹੈ। ਆਤਮਾ ਅਤੇ ਪਰਮਾਤਮਾ ਦੀ ਅਭੇਦਤਾ ਬਾਰੇ ਭਗਤ ਰਤਨਾਵਲੀ ਵਿਚ ਇਸ ਪ੍ਰਕਾਰ ਵਰਣਿਤ ਹੈ:

> *ਆਗੇ ਆਤਮਾ ਤੇ ਪਰਮਾਤਮਾ ਵਿਚ ਭੇਦੁ ਕੋਈ ਨਹੀਂ। ਜੈਸੇ ਤਲੰਗ ਸੇ ਜਲੁ ਇਕੁ ਹੈ, ਤੈਸੇ ਸਰੀਰਾਂ ਮੇਂ ਸੱਤਿਆ ਪਰਮਾਤਮਾ ਦੀ ਇਕੁ ਹੀ ਹੈ। ਜਦ ਦਾ ਮੈਂ ਗੁਰਾਂ ਥੀ' ਇਹ ਗਿਆਨ ਦ੍ਰਿੜ ਕੀਤਾ ਹੈ: ਤਾਂ ਮੈਂ ਵਾਹਿਗੁਰੂ ਬਿਨਾ ਦੂਜਾ ਕੁਝ ਨਹੀਂ ਜਾਣਦਾ। ਦੇਹ ਹੀ ਹਿੰਦੂ ਹੈ, ਦੇਹ ਹੀ ਮੁਸਲਮਾਨ ਹੈ, ਮੈਂ ਦੇਹ ਦਾ ਸਾਥੀ ਨਿਆਰਾ ਹਾਂ। (ਸਫ਼ਾ ੪੪)*

ਉਪਰੋਕਤ ਵਰਣਨ ਤੋਂ ਸਪਸ਼ਟ ਹੁੰਦਾ ਹੈ ਕਿ ਪਰਮਾਤਮਾ ਦੇ ਉਸੇ ਸਰੂਪ ਨੂੰ ਭਾਈ ਸਾਹਿਬ ਜੀ ਨੇ ਆਪਣੀ ਰਚਨਾਵਾਂ ਵਿਚ ਵਰਣਿਤ ਕੀਤਾ ਹੈ ਜਿਸ ਦਾ ਵਰਨਣ ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤਰ ਵਿਚ ਕੀਤਾ ਸੀ। ਆਪ ਜੀ ਨੇ ਵਿਆਖਿਆ ਵਿਧੀ ਅਧੀਨ ਇਸ ਸਰੂਪ ਨੂੰ ਵਾਰਤਕ ਰੂਪ ਵਿਚ ਪੇਸ਼ ਕਰਕੇ ਆਮ ਪਾਠਕਾਂ ਦੀ ਸੂਝ ਦੇ ਸਮਝਣ ਯੋਗ ਬਣਾਇਆ ਹੈ।

### ਸ੍ਰੋਤ ਤੇ ਅਧਿਐਨ ਅਧੀਨ ਪੁਸਤਕਾਂ :

*੧. ਭਾਈ ਮਨੀ ਸਿੰਘ, ਸਿੱਖਾਂ ਦੀ ਭਗਤਮਾਲਾ, ਸਫ਼ਾ ੯੧.*
*੨. ਡਾ. ਜਸਬੀਰ ਸਿੰਘ ਸਾਬਰ, ਗਿਆਨ ਰਤਨਾਵਲੀ: ਸੰਪਾਦਨ ਅਤੇ ਪਾਠ ਆਲੋਚਨ, ਪੰਨਾ ੧੯੭.*

■

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੧੩*

# ਸ. ਈਸ਼ਰ ਸਿੰਘ ਮਝੈਲ

*-ਸ. ਰੂਪ ਸਿੰਘ**

ਧਰਮ-ਕੌਮ ਤੇ ਦੇਸ਼ ਦਾ ਦਰਦ, ਧਾਰਮਿਕ-ਸਿਆਸੀ ਰੁਚੀ ਰੱਖਣ ਵਾਲੇ, ਸਫਲ ਵਕਤਾ ਤੇ ਲਿਖਾਰੀ, ਸ਼ਰਧਾਵਾਨ ਸਿਦਕੀ ਸਿੱਖ ਸ. ਈਸ਼ਰ ਸਿੰਘ ਜੀ 'ਮਝੈਲ' ਦਾ ਜਨਮ ਜਨਵਰੀ, ੧੯੦੧ 'ਚ ਸ. ਆਸਾ ਸਿੰਘ ਜੀ ਤੇ ਮਾਤਾ ਬਸੰਤ ਕੌਰ ਜੀ ਦੇ ਘਰ, ਮੱਧ-ਵਰਗੀ ਕਿਸਾਨ ਪਰਵਾਰ 'ਚ ਸਰਾਏ ਅਮਾਨਤ ਖਾਂ, ਅੰਮ੍ਰਿਤਸਰ 'ਚ ਹੋਇਆ। ਮਾਤਾ-ਪਿਤਾ ਗੁਰਸਿੱਖੀ ਜੀਵਨ ਜੀਉਣ ਵਾਲੇ ਧਰਮੀ ਜੀਉੜੇ ਸਨ, ਜਿਸ ਸਦਕਾ ਸ. ਈਸ਼ਰ ਸਿੰਘ ਜੀ ਦੇ ਧਰਮੀ ਜੀਵਨ ਦੀ ਘਾੜਤ ਘੜੀ ਗਈ। ਇਹ ਅਜੇ ਢਾਈ ਸਾਲ ਦੀ ਬਾਲ ਵਰੇਸ ਵਿਚ ਹੀ ਸਨ ਕਿ ਇਨ੍ਹਾਂ ਦੇ ਪਿਤਾ ਜੀ ਪਰਵਾਰ ਦੇ ਉਜਲੇ ਭਵਿੱਖ ਦੀ ਕਾਮਨਾ ਲੈ (ਸਮਾਟਰਾਂ) ਇੰਡੋਨੇਸ਼ੀਆ ਚਲੇ ਗਏ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਥੋੜ੍ਹੇ ਸਮੇਂ ਬਾਅਦ ਹੀ ਇਨ੍ਹਾਂ ਦੇ ਪਿਤਾ ਜੀ ਉਥੇ ਅਕਾਲ ਚਲਾਣਾ ਕਰ ਗਏ। ਅੱਖਰ-ਗਿਆਨ ਸ. ਈਸ਼ਰ ਸਿੰਘ ਜੀ ਨੇ ਆਪਣੇ ਪਿੰਡ ਦੇ ਸਕੂਲ ਤੋਂ ਪ੍ਰਾਪਤ ਕੀਤਾ। ਪਰਵਾਰਿਕ, ਆਰਥਕ ਮਜ਼ਬੂਰੀਆਂ ਤੇ ਬਿਮਾਰੀ ਨਾਲ ਘੋਲ ਕਰਦਿਆਂ ਸ. ਈਸ਼ਰ ਸਿੰਘ ਨੇ ਦਸਵੀਂ ਦਾ ਇਮਤਿਹਾਨ ੧੯੨੨ ਈ: 'ਚ ਮਾਲਵਾ ਖਾਲਸਾ ਹਾਈ ਸਕੂਲ, ਲੁਧਿਆਣਾ ਤੋਂ ਪਾਸ ਕੀਤਾ। ਮਾਲਵੇ ਦੇ ਇਸ ਸਕੂਲ ਵਿਚ ਮਾਝੇ ਦੇ ਉਪਖੇਤਰ ਨਾਲ ਸੰਬੰਧ ਰੱਖਣ ਵਾਲੇ ਕੇਵਲ ਸ. ਈਸ਼ਰ ਸਿੰਘ ਹੀ ਵਿਦਿਆਰਥੀ ਸਨ ਇਸ ਕਰਕੇ ਇਨ੍ਹਾਂ ਦੇ ਨਾਂ ਨਾਲ 'ਮਝੈਲ' ਸ਼ਬਦ ਪੱਕੇ ਤੌਰ 'ਤੇ ਜੁੜ ਗਿਆ। ਦਸਵੀਂ ਕਰਦਿਆਂ ਹੀ ਇਨ੍ਹਾਂ ਨੂੰ ਕੋਕਰੀ ਕਲਾਂ, ਫਿਰੋਜ਼ਪੁਰ ਦੇ ਮਿਡਲ ਸਕੂਲ 'ਚ ਅਧਿਆਪਕ ਵਜੋਂ ਸੇਵਾ ਮਿਲ ਗਈ। ਇਸ ਸਮੇਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਜੋਬਨ 'ਤੇ ਸੀ। ਇਸ ਕਾਰਨ ਇਨ੍ਹਾਂ ਨੇ ਧਰਮ-ਕੌਮ ਤੇ ਦੇਸ਼ ਸੇਵਾ ਕਰਨੀ ਬਿਹਤਰ ਸਮਝੀ ਅਤੇ ਨਿਸ਼ਕਾਮ ਸੇਵਕ ਵਜੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ 'ਚ ਸ਼ਾਮਲ ਹੋ ਗਏ। ਗੁਰੂ ਕੇ ਬਾਗ ਦੇ ਮੋਰਚੇ 'ਚ ਸ਼ਾਮਲ ਹੋਣ ਕਾਰਨ ਇਨ੍ਹਾਂ ਨੂੰ ਪਹਿਲੀ ਵਾਰ ਛੇ ਮਹੀਨੇ ਕੈਂਬਲਪੁਰ ਜੇਲ੍ਹ 'ਚ ਗੁਜ਼ਾਰਨ ਲਈ ਬੰਦ ਕਰ ਦਿੱਤਾ, ਪਰ ਮੋਰਚਾ ਸਫਲ ਹੋਣ ਸਦਕਾ ਸਰਦਾਰ ਸਾਹਿਬ ਤਿੰਨ ਮਹੀਨੇ ਬਾਅਦ ਕੈਦ ਤੋਂ ਅਜ਼ਾਦ ਹੋ ਗਏ। ਇਨ੍ਹਾਂ ਦੇ ਸਫ਼ਲ ਬੁਲਾਰੇ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੂੰ ਸਨਮੁਖ ਰੱਖਦਿਆਂ, ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਨੇ ਸ. ਈਸ਼ਰ ਸਿੰਘ 'ਮਝੈਲ' ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਪ੍ਰਚਾਰ ਮੁਹਿੰਮ 'ਚ ਸ਼ਾਮਲ ਕਰ ਲਿਆ। ੧੯੨੪ ਈ: ਵਿਚ ਗੰਗਸਰ ਜੈਤੋ (ਨਾਭਾ) ਮੋਰਚੇ ਸਮੇਂ ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੇ ਸ਼੍ਰੋਮਣੀ ਅਕਾਲੀ ਦਲ ਨੂੰ ਗੈਰ-

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਕਾਨੂੰਨੀ ਸੰਸਥਾਵਾਂ ਕਰਾਰ ਦੇ ਦਿੱਤਾ। ਸ. ਈਸ਼ਰ ਸਿੰਘ ਜੀ ਨੇ ਇਸ ਮੋਰਚੇ ਸਮੇਂ ਵੀ ਵਧ-ਚੜ੍ਹ ਕੇ ਹਿੱਸਾ ਲਿਆ, ਜਿਸ ਸਦਕਾ ਇਨ੍ਹਾਂ ਨੂੰ ਦੋ ਸਾਲ ਜੇਲ੍ਹ 'ਚ ਕੈਦੀ ਵਜੋਂ ਗੁਜ਼ਾਰਨੇ ਪਏ। ਜੇਲ੍ਹ ਤੋਂ ਰਿਹਾਅ ਹੋ ਸ. ਈਸ਼ਰ ਸਿੰਘ ਜੀ ਫਿਰ ਕੌਮ ਦੀ ਸੇਵਾ 'ਚ ਜੁਟ ਗਏ।

੧੯੨੭ ਈ: ਵਿਚ ਦੇਸ਼ ਭਗਤ ਪਰਵਾਰ ਸੇਵਕ ਕਮੇਟੀ, ਵੱਲੋਂ ਬਾਬਾ ਵਸਾਖਾ ਸਿੰਘ ਜੀ ਨਾਲ ਸ. ਈਸ਼ਰ ਸਿੰਘ ਜੀ ਨੂੰ ਦੇਸ਼ ਭਗਤਾਂ ਵਾਸਤੇ ਸਹਾਇਤਾ ਇਕੱਤਰ ਕਰਨ ਲਈ ਬਰਮਾ ਜਾਣ ਦਾ ਮੌਕਾ ਮਿਲਿਆ। ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਅਕਤੂਬਰ, ੧੯੨੭ 'ਚ ਅਰੰਭ ਕੀਤਾ ਗਿਆ ਤਾਂ ਸ. ਈਸ਼ਰ ਸਿੰਘ ਜੀ ਪ੍ਰਚਾਰਕ ਦਾ ਦੋ-ਸਾਲਾ ਕੋਰਸ ਕਰਨ ਲਈ ਵਿਦਿਆਰਥੀ ਬਣ ਗਏ। ੧੯੩੦ ਈ: ਨੂੰ ਕਿਸਾਨ ਅੰਦੋਲਨ 'ਚ ਸ਼ਾਮਲ ਹੋਣ ਕਰਕੇ ਸ. ਈਸ਼ਰ ਸਿੰਘ ਜੀ ਨੂੰ ੬ ਮਹੀਨੇ ਦੀ ਕੈਦ ਹੋਈ ਪਰ ਪੜ੍ਹਨ-ਲਿਖਣ ਦੀ ਰੁਚੀ ਨੇ ਇਹ ਕੈਦ ਇਕ ਸਾਲ ਹੋਰ ਵਧਾ ਦਿੱਤੀ। ਕਾਰਨ? ਜੇਲ੍ਹ ਵਿਚ ਉਸ ਸਮੇਂ ਅਖ਼ਬਾਰ ਪੜ੍ਹਨ ਦੀ ਮਨਾਹੀ ਸੀ ਤੇ ਮਝੈਲ ਸਾਹਿਬ ਅਖ਼ਬਾਰ ਪੜ੍ਹਦੇ ਪਕੜੇ ਗਏ। ਗੁਰਦੁਆਰਾ ਸ਼ਹੀਦ ਗੰਜ ਲਾਹੌਰ ਦੇ ਮਾਮਲੇ 'ਚ ਇਨ੍ਹਾਂ ਨੇ ਬਹੁਤ ਉਸਾਰੂ ਭੂਮਿਕਾ ਨਿਭਾਈ।

੧੮ ਜੂਨ, ੧੯੩੩ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਜਨਰਲ ਇਜਲਾਸ ਸ. ਗੋਪਾਲ ਸਿੰਘ ਜੀ ਕੌਮੀ ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ਸ. ਈਸ਼ਰ ਸਿੰਘ 'ਮਝੈਲ' ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਮੈਂਬਰ ਚੁਣੇ ਗਏ। ਸਿੱਖ ਨੈਸ਼ਨਲ ਕਾਲਜ, ਲਾਹੌਰ ੧੯੩੮ ਈ: 'ਚ ਸ਼ੁਰੂ ਕੀਤਾ ਗਿਆ ਤਾਂ ਸ. ਈਸ਼ਰ ਸਿੰਘ ਜੀ ਨੂੰ ਇਸ ਦੇ ਪਹਿਲੇ ਸਕੱਤਰ ਹੋਣ ਦਾ ਮਾਣ-ਸਤਿਕਾਰ ਹਾਸਲ ਹੋਇਆ। ਵਿੱਦਿਆ-ਪ੍ਰੇਮੀ ਹੋਣ ਸਦਕਾ, ਇਨ੍ਹਾਂ ਆਪਣੇ ਇਲਾਕੇ 'ਚ ਵਿੱਦਿਆ-ਪਸਾਰ ਲਈ ਗੰਡੀਵਿੰਡ 'ਚ ਖਾਲਸਾ ਹਾਈ ਸਕੂਲ ਖੁਲ੍ਹਵਾਇਆ। ਸ. ਈਸ਼ਰ ਸਿੰਘ, ਜਥੇਦਾਰ ਊਧਮ ਸਿੰਘ 'ਨਾਗੋਕੇ' ਨੂੰ ਆਪਣਾ ਸਿਆਸੀ ਗੁਰੂ ਮੰਨਦੇ ਸਨ। ਇਹੀ ਕਾਰਨ ਹੈ, ਕਿ ਦੂਸਰੇ ਵਿਸ਼ਵ-ਯੁੱਧ ਸਮੇਂ ਇਨ੍ਹਾਂ ਨੇ ਕਾਂਗਰਸ ਨੀਤੀ ਦਾ ਸਮਰਥਨ ਕਰਦਿਆਂ, ਵਿਸ਼ਵ-ਯੁੱਧ ਵਿਚ ਸਹਾਇਤਾ ਤੇ ਸਾਥ ਦੇਣ ਤੋਂ ਸਾਫ ਇਨਕਾਰ ਕਰ ਦਿੱਤਾ।

੧੯੪੦-੪੧ ਈ: 'ਚ ਸ. ਈਸ਼ਰ ਸਿੰਘ ਸ੍ਰੀ ਦਰਬਾਰ ਸਾਹਿਬ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੁਖੀ ਚੁਣੇ ਗਏ। ਇਨ੍ਹਾਂ ਦੇ ਉਦਮ ਸਦਕਾ ਗੁਰੂ ਰਾਮਦਾਸ ਲਾਇਬ੍ਰੇਰੀ ਹੋਂਦ ਵਿਚ ਆਈ ਜੋ ਨਿਰੰਤਰ ਕਾਰਜਸ਼ੀਲ ਹੈ। ੧੯੪੨ ਈ: ਵਿਚ 'ਅੰਗਰੇਜ਼ੋ ਭਾਰਤ ਛੱਡੋ' ਅੰਦੋਲਨ ਸਮੇਂ ਕਾਂਗਰਸ ਪਾਰਟੀ ਦਾ ਸਾਥ ਦੇਣ ਕਾਰਨ ਇਨ੍ਹਾਂ ਨੂੰ 'ਡੀਫੈਂਸ ਆਫ਼ ਇੰਡੀਆ' ਐਕਟ ਤਹਿਤ ਫਿਰ ਜੇਲ੍ਹ-ਯਾਤਰਾ ਕਰਨੀ ਪਈ। ੧੯੪੪ ਈ: ਵਿਚ ਜੰਡਿਆਲਾ, ਜ਼ਿਲ੍ਹਾ ਜਲੰਧਰ 'ਚ ਸ. ਈਸ਼ਰ ਸਿੰਘ ਮਝੈਲ ਨੂੰ ਅਕਾਲੀ ਕਾਨਫਰੰਸ ਦੀ ਪ੍ਰਧਾਨਗੀ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਮਝੈਲ ਸਾਹਿਬ,੧੯੪੬ ਈ: ਪੰਜਾਬ ਵਿਧਾਨ ਸਭਾ ਲਈ ਪਹਿਲੀ ਵਾਰ ਮੈਂਬਰ

ਚੁਣੇ ਗਏ ਅਤੇ ਦੇਸ਼-ਵੰਡ ਤੋਂ ਬਾਅਦ ਸ੍ਰੀ ਗੋਪੀ ਚੰਦ ਭਾਰਗਵ ਦੀ ਸਰਕਾਰ 'ਚ ਮੰਤਰੀ ਬਣੇ।੧੯੪੭ ਈ: ਵਿਚ ਦੇਸ਼ ਵੰਡ ਸਮੇਂ ਨਿਰਦੋਸ਼ਾਂ ਦੇ ਹੋਏ ਕਤਲੇਆਮ ਤੇ ਗੁੰਡਾਗਰਦੀ ਨੇ ਇਨ੍ਹਾਂ ਦੇ ਮਨ 'ਤੇ ਡੂੰਘਾ ਅਸਰ ਕੀਤਾ। ਮਾਨਵੀ ਕਦਰਾਂ-ਕੀਮਤਾਂ ਨੂੰ ਬਣਾਈ ਰੱਖਣ 'ਚ ਸ. ਈਸ਼ਰ ਸਿੰਘ ਜੀ 'ਮਝੈਲ' ਨੇ ਨਿਰੰਤਰ ਜਤਨ ਕੀਤੇ ਅਤੇ ਨਿਰਦੋਸ਼ਾਂ, ਮਾਸੂਮਾਂ ਤੇ ਮਜ਼ਲੂਮਾਂ ਦੀ ਖੂਬ ਸਹਾਇਤਾ ਤੇ ਟਹਿਲ ਸੇਵਾ ਕੀਤੀ। ੧੯੫੨ ਈ: ਵਿਚ ਇਹ ਪੰਜਾਬ ਵਿਧਾਨ ਸਭਾ ਲਈ ਦੁਬਾਰਾ ਚੁਣੇ ਗਏ ਅਤੇ ਮੁੜ-ਵਸੇਬਾ ਤੇ ਸਹਾਇਤਾ, ਸਿਵਲ ਸਪਲਾਈ, ਇੰਡਸਟਰੀ, ਜੰਗਲਾਤ ਤੇ ਖੇਤੀਬਾੜੀ ਆਦਿ ਮਹਿਕਮਿਆਂ ਦੇ ਮੰਤਰੀ ਬਣੇ।

ਸ. ਈਸ਼ਰ ਸਿੰਘ 'ਮਝੈਲ' ੨੫ ਮਈ, ੧੯੪੮ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮੈਂਬਰ ਨਾਮਜ਼ਦ ਹੋਏ। ੦੬ ਮਾਰਚ, ੧੯੪੯, ੧੩ ਨਵੰਬਰ,੧੯੪੯, ੧੬ ਫਰਵਰੀ, ੧੯੫੦, ੦੧ ਮਾਰਚ, ੧੯੫੧, ੨੮ ਜੂਨ, ੧੯੫੨, ੦੫ ਅਕਤੂਬਰ, ੧੯੫੨ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਹੋਏ ਜਨਰਲ ਇਜਲਾਸਾਂ ਸਮੇਂ ਸ. ਈਸ਼ਰ ਸਿੰਘ ਜੀ 'ਮਝੈਲ' ਬਤੌਰ ਨਾਮਜ਼ਦ ਮੈਂਬਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਹਾਜ਼ਰ ਹੁੰਦੇ ਰਹੇ।੧੯੪੮ ਈ: 'ਚ ਰੋਜ਼ਾਨਾ ਅਖ਼ਬਾਰ 'ਵਰਤਮਾਨ' ਦੇ ਸੰਪਾਦਕ ਬਣ ਗਏ। ਇਨ੍ਹਾਂ ਨੇ ਦੋ ਪੁਸਤਕਾਂ 'ਸਿੱਖ ਤੇ ਕਮਿਊਨਿਸਟ' ਅਤੇ 'ਕਮਿਊਨਿਸਟ ਹਿੰਦੋਸਤਾਨੀ ਨਜ਼ਰਾਂ ਵਿਚ' ਵੀ ਲਿਖੀਆਂ ਤੇ ਪ੍ਰਕਾਸ਼ਤ ਕਰਵਾਈਆਂ। ੧੯੪੯ ਈ: ਸ. ਈਸ਼ਰ ਸਿੰਘ ਜੀ 'ਮਝੈਲ' ਸੈਂਟਰਲ ਕੋ-ਆਪਰੇਟਿਵ ਬੈਂਕ ਪਟਿਆਲਾ ਦੇ ਮੁਖੀ ਬਣੇ। ੦੬ ਮਾਰਚ, ੧੯੪੯ ਨੂੰ ਜਨਰਲ ਇਜਲਾਸ ਸਮੇਂ ਸ. ਈਸ਼ਰ ਸਿੰਘ ਜੀ 'ਮਝੈਲ' ਵੱਲੋਂ ਮਾਸਟਰ ਤਾਰਾ ਸਿੰਘ ਦੀ ਪਾਰਟੀ 'ਤੇ ਗੁਰਦੁਆਰੇ ਦੀ ਬੇਅਦਬੀ ਦਾ ਮਤਾ ਪੇਸ਼ ਕੀਤਾ ਗਿਆ। ਪਛੜੀਆਂ ਸ਼੍ਰੇਣੀਆਂ ਦਾ ਇਕ ਵਫ਼ਦ ੧੫ ਅਗਸਤ, ੧੯੪੯ ਨੂੰ ਸ. ਈਸ਼ਰ ਸਿੰਘ ਜੀ ਮਝੈਲ ਦੀ ਅਗਵਾਈ ਹੇਠ ਸ. ਪੂਰਨ ਸਿੰਘ ਗ੍ਰਹਿ ਮੰਤਰੀ ਪੰਜਾਬ ਨੂੰ ਅੰਮ੍ਰਿਤਸਰ 'ਚ ਮਿਲਿਆ ਤੇ ਪਛੜੀਆਂ ਸ਼੍ਰੇਣੀਆਂ ਨਾਲ ਹੋ ਰਹੀਆਂ ਵਧੀਕੀਆਂ ਵੱਲ ਸਰਕਾਰ ਦਾ ਧਿਆਨ ਦਿਵਾਇਆ।

ਸ. ਈਸ਼ਰ ਸਿੰਘ ਜੀ 'ਮਝੈਲ' ਨੇ ੦੪ ਮਾਰਚ, ੧੯੫੧ ਨੂੰ ਜਨਰਲ ਸਮਾਗਮ ਸਮੇਂ ਕਿਹਾ, 'ਮੈਂ ਆਪ ਦੇ ਸਾਹਮਣੇ ਬੜਾ ਅਹਿਮ ਮੁੱਦਾ ਰੱਖਣਾ ਚਾਹੁੰਦਾ ਹਾਂ। ਮੈਂ ਇੱਥੇ ਬਤੌਰ ਵਜ਼ੀਰ ਨਹੀਂ ਬਤੌਰ ਮੈਂਬਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਹਾਜ਼ਰ ਸ੍ਰੀ ਅੰਮ੍ਰਿਤਸਰ ਹਾਂ, ਬੋਲੀ ਦਾ ਝਗੜਾ ਹੁਣ ਦਾ ਨਹੀਂ ਪਿਛਲੀ ਮਰਦਮ-ਸ਼ੁਮਾਰੀ ਸਮੇਂ ਵੀ ਇਹ ਝਗੜਾ ਸੀ। ਮੈਨੂੰ ਯਾਦ ਹੈ ਕਿ ਪਿੰਡ ਮਾਨੋਚਾਹਲ ਦੇ ਜੁਲਾਹੇ ਆਪਣੀ ਬੋਲੀ ਅਰਬੀ ਦੱਸਦੇ ਸਨ ਪਰ ਅਜੇ ਵੀ ਸਾਡੇ ਦੇਸ਼ ਅੰਦਰ ਦੀਨ-ਇਮਾਨ ਰੱਖਣ ਵਾਲੇ ਗ਼ੈਰ-ਸਿੱਖ ਭਰਾ ਮੌਜੂਦ ਹਨ ਜੋ ਖੁੱਲ੍ਹੇ ਤੌਰ 'ਤੇ ਕਹਿੰਦੇ ਹਨ ਕਿ ਸਾਡੀ ਮਾਂ-ਬੋਲੀ ਭਾਵ ਜ਼ੁਬਾਨ ਪੰਜਾਬੀ ਹੈ।' ੦੪ ਨਵੰਬਰ, ੧੯੫੧ ਨੂੰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਜਨਰਲ ਇਜਲਾਸ ਸਮੇਂ ਸ. ਈਸ਼ਰ ਸਿੰਘ ਜੀ ਮਝੈਲ ਦੀ ਤਜਵੀਜ਼ 'ਤੇ ੧੧-ਮੈਂਬਰੀ

ਅੰਤ੍ਰਿੰਗ ਕਮੇਟੀ, ਸਰਬ-ਸੰਮਤੀ ਨਾਲ ਚੁਣੀ ਗਈ। ੦੫ ਦਸੰਬਰ, ੧੯੫੨ ਨੂੰ ਸ. ਈਸ਼ਰ ਸਿੰਘ 'ਮਝੈਲ' ਮੈਂਬਰ ਅੰਤ੍ਰਿੰਗ ਕਮੇਟੀ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਚੁਣੇ ਗਏ। ੧੮ ਜਨਵਰੀ, ੧੯੫੪ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਉਚੇਚਾ ਜਨਰਲ ਇਜਲਾਸ ਬੁਲਾਇਆ ਗਿਆ, ਜਿਸ ਵਿਚ ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ ਦੇ ਮੈਂਬਰਾਂ ਵਿਰੁੱਧ ਬੇਪਰਤੀਤੀ ਦਾ ਮਤਾ ਪਾਸ ਕੀਤਾ ਗਿਆ। ਨਵੇਂ ਪ੍ਰਧਾਨ ਦੀ ਚੋਣ ਸਮੇਂ, ਇਸ ਹੀ ਦਿਨ ਸ. ਮਹਿੰਦਰ ਸਿੰਘ ਸਿਧਵਾਂ ਦੀ ਤਜ਼ਵੀਜ਼ 'ਤੇ ਸ. ਈਸ਼ਰ ਸਿੰਘ ਜੀ 'ਮਝੈਲ' ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਚੁਣੇ ਗਏ। ੦੭ ਮਾਰਚ, ੧੯੫੪ ਨੂੰ ਸ. ਈਸ਼ਰ ਸਿੰਘ ਜੀ ਮਝੈਲ ਦੀ ਪ੍ਰਧਾਨਗੀ 'ਚ ਸਾਲਾਨਾ ਬਜ਼ਟ ਇਜਲਾਸ ਹੋਇਆ ਜਿਸ ਵਿਚ ੮੯ ਮੈਂਬਰ ਹਾਜ਼ਰ ਸਨ। ੧੯੫੪-੫੫ ਦਾ ਬਜ਼ਟ ਪੇਸ਼ ਹੋਣ 'ਤੇ ੧੬੧੩੯੮੧/- ਰੁਪਏ ਦੀ ਆਮਦਨ-ਖਰਚ ਦਾ ਬਜ਼ਟ ਪਾਸ ਕੀਤਾ ਗਿਆ।

੨੮ ਦਸੰਬਰ, ੧੯੫੨ ਨੂੰ ਸ. ਈਸ਼ਰ ਸਿੰਘ ਜੀ ਮਝੈਲ ਨੇ ਅੰ: ਕਮੇਟੀ ਦੇ ਨੋਟਿਸ 'ਚ ਲਿਆਂਦਾ ਕਿ ਪਾਠ ਅਤੇ ਕੀਰਤਨ ਸਮੇਂ ਲਾਊਡ-ਸਪੀਕਰਾਂ ਦੀ ਵਰਤੋਂ ਫੈਸ਼ਨ ਵਜੋਂ ਕੀਤੀ ਜਾ ਰਹੀ ਹੈ। ਇਸ ਨਾਲ ਗੁਰਬਾਣੀ ਦਾ ਓਨਾ ਸਤਿਕਾਰ ਨਹੀਂ ਹੁੰਦਾ ਜਿਤਨਾ ਹੋਣਾ ਚਾਹੀਦਾ ਹੈ। ਪੇਸ਼ ਹੋਣ 'ਤੇ ਪ੍ਰਵਾਨ ਹੋਇਆ ਕਿ ਪ੍ਰੇਰਨਾ ਕੀਤੀ ਜਾਵੇ ਕਿ ਲਾਊਡ-ਸਪੀਕਰਾਂ ਦੀ ਵਰਤੋਂ ਉਦੋਂ ਹੀ ਕੀਤੀ ਜਾਵੇ ਜਦੋਂ ਸਰੋਤੇ ਜ਼ਿਆਦਾ ਹੋਣ। ਉਦੋਂ ਤੀਕ ਸਪੀਕਰ ਨਾ ਲਾਏ ਜਾਣ ਜਦ ਤਕ ਅਵਾਜ਼ ਸਰੋਤਿਆਂ ਤੀਕ ਪਹੁੰਚਦੀ ਹੋਵੇ। ੧੭ ਅਕਤੂਬਰ, ੧੯੫੪ ਨੂੰ ਸਾਲਾਨਾ ਜਨਰਲ ਇਜਲਾਸ, ਸ. ਈਸ਼ਰ ਸਿੰਘ ਜੀ 'ਮਝੈਲ' ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ੮੩ ਮੈਂਬਰ ਹਾਜ਼ਰ ਸਨ। ਇਜਲਾਸ ਸਮੇਂ ਸਭ ਤੋਂ ਪਹਿਲਾਂ ਸ. ਭਾਗ ਸਿੰਘ ਜੀ ਐਡਵੋਕੇਟ ਗੁਰਦਾਸਪੁਰੀ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦਾ ਮਤਾ ਪਾਸ ਕੀਤਾ ਗਿਆ। ਫਿਰ ਅਹੁਦੇਦਾਰਾਂ ਤੇ ਅੰਤ੍ਰਿੰਗ ਕਮੇਟੀ ਦੀ ਚੋਣ ਸਮੇਂ ਸ. ਜੋਗਿੰਦਰ ਸਿੰਘ ਸ਼ਾਂਤ ਦੀ ਤਜ਼ਵੀਜ਼ 'ਤੇ ਪ੍ਰਵਾਨ ਹੋਇਆ ਕਿ ਅਗਲੇ ਸਾਲ ਲਈ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਮੌਜੂਦਾ ਅਹੁਦੇਦਾਰ ਅਤੇ ਅੰਤ੍ਰਿੰਗ ਕਮੇਟੀ ਮੈਂਬਰ ਕਾਇਮ ਰਹਿਣ, ਇਹ ਤਜ਼ਵੀਜ ਸਰਬ-ਸੰਮਤੀ ਨਾਲ ਪ੍ਰਵਾਨ ਹੋ ਗਈ। ਇਸ ਇਕੱਤਰਤਾ ਸਮੇਂ ਮਹੱਤਵਪੂਰਨ ਫ਼ੈਸਲਾ ਕੀਤਾ ਗਿਆ ਕਿ ਧਰਮ ਤੇ ਸਿਆਸਤ ਇਕ ਦੂਸਰੇ ਤੋਂ ਵੱਖ ਹਨ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੋਬਾਰਾ ਖੋਲ੍ਹਣ, ਸ੍ਰੀ ਗੁਰੂ ਰਾਮਦਾਸ ਸੰਗੀਤ ਵਿਦਿਆਲਾ, ਮੱਧ ਪ੍ਰਦੇਸ਼ ਪ੍ਰਚਾਰ ਮਿਸ਼ਨ ਅਰੰਭ ਕਰਨ ਵਰਗੇ ਮਹੱਤਵਪੂਰਨ ਫ਼ੈਸਲੇ ਕੀਤੇ ਗਏ। ੦੭ ਫਰਵਰੀ, ੧੯੫੫ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ਦੇ ਜਨਰਲ ਇਜਲਾਸ ਸਮੇਂ, ਮਾਸਟਰ ਤਾਰਾ ਸਿੰਘ ਜੀ ਫਿਰ ਪ੍ਰਧਾਨ ਚੁਣੇ ਗਏ। ਇਸ ਤਰ੍ਹਾਂ ਸ. ਈਸ਼ਰ ਸਿੰਘ ਜੀ ਮਝੈਲ ਦਾ ਪ੍ਰਧਾਨਗੀ ਕਾਰਜਕਾਲ ਇਸ ਹੀ ਦਿਨ ਸਮਾਪਤ ਹੋ ਗਿਆ।

*(ਬਾਕੀ ਸਫ਼ਾ ੮੬ 'ਤੇ)*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਜੋ ਗੁਰ ਮਗ ਕੋ ਮਿਲਿ ਢੂਲ ਚਲੇ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਦੁੱਖ-ਹਰਨ ਸਤਿਗੁਰ ਜੀ ਦੀ ਹਜ਼ੂਰੀ ਵਿਚ ਜੋ ਵੀ ਜੀਵ ਆਉਂਦਾ ਹੈ ਤੇ ਸੇਵਾ ਕਰਕੇ ਜਦੋਂ ਸਾਹਿਬਾਂ ਦੀ ਕਿਰਪਾ ਦਾ ਪਾਤਰ ਬਣ ਜਾਂਦਾ ਹੈ ਤਾਂ ਉਸ ਦੇ ਸਭ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ। ਲਾਹੌਰ ਦੇ ਖਾਈ ਪਿੰਡ ਦਾ ਵਸਨੀਕ ਪ੍ਰੇਮਾ ਜੋ ਯਤੀਮਾਂ ਦੀ ਤਰ੍ਹਾਂ ਰਹਿ ਰਿਹਾ ਸੀ, ਜਿਸ ਦੇ ਮਾਤਾ-ਪਿਤਾ ਮਰ ਚੁੱਕੇ ਸੀ ਤੇ ਕੋਈ ਹੋਰ ਭੈਣ-ਭਰਾ ਹੈ ਨਹੀਂ ਸੀ। ਉਸ ਦੇ ਸਰੀਰ ਨੂੰ ਕੋਹੜ ਪੈ ਗਿਆ। ਉਸ ਦੇ ਹੱਥ-ਪੈਰ ਗਲ਼ ਗਏ। ਜ਼ਖ਼ਮਾਂ ਦੁਆਲੇ ਮੱਖੀਆਂ ਝੁਰਮਟ ਪਾਈ ਰੱਖਦੀਆਂ। ਕੋਈ ਉਸ ਨੂੰ ਨੇੜੇ ਖੜ੍ਹਾ ਨਾ ਹੋਣ ਦਿੰਦਾ ਅਤੇ ਉਸ ਨੂੰ ਵੇਖ ਕੇ ਲੋਕਾਂ ਨੂੰ ਗਲਿਆਨ ਆਉਂਦੀ ਸੀ। ਕੋਈ ਦੇਖਦਾ ਤਕ ਨਹੀਂ ਸੀ ਤੇ ਲੋਕ ਉਸ ਨੂੰ ਨਫ਼ਰਤ ਕਰਦੇ ਸਨ। ਕਦੇ ਕੋਈ ਤਰਸ ਖਾ ਕੇ ਰੋਟੀ ਵੀ ਦੂਰੋਂ ਸੁੱਟ ਦਿੰਦਾ ਸੀ। ਉਹ ਘਿਸਰ-ਘਿਸਰ ਕੇ ਚੱਲਦਾ ਅਤੇ ਦਿਨ-ਰਾਤ ਦੁੱਖ ਵਿਚ ਕੁਰਲਾਉਂਦਾ ਰਹਿੰਦਾ। ਇਕ ਦਿਨ ਪ੍ਰੇਮੇ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣੀ, ਉਸ ਨੂੰ ਇੰਵ ਮਹਿਸੂਸ ਹੋਇਆ ਕਿ ਹੁਣ ਉਸ ਦੇ ਦੁੱਖ ਕੱਟੇ ਜਾਣਗੇ। ਫਿਰ ਉਹ ਕਿਸੇ ਨਾ ਕਿਸੇ ਤਰ੍ਹਾਂ ਗੋਇੰਦਵਾਲ ਸਾਹਿਬ ਪਹੁੰਚ ਗਿਆ। ਗੁਰੂ ਕੇ ਲੰਗਰ ਦੇ ਨੇੜੇ ਪਿਆ ਰਹੇ। ਰਾਗ, ਕਵਿਤਾ, ਸ਼ਬਦ ਤਾਂ ਉਹ ਜਾਣਦਾ ਨਹੀਂ ਸੀ ਪਰ ਸਤਿਗੁਰਾਂ ਦੇ ਪ੍ਰੇਮ ਵਿਚ ਰੱਤਾ 'ਗਇਆ ਕਛੋਟਾ ਲੱਧਾ ਨੀ, ਮੈਂ ਗਇਆ ਕਛੋਟਾ ਲੱਧਾ' ਗਾਉਂਦਾ ਰਹਿੰਦਾ ਜਿਸ ਦਾ ਭਾਵ ਸੀ ਕਿ 'ਮੈਨੂੰ ਗਵਾਚਿਆ ਸਰੀਰ ਮੁੜ ਲੱਭ ਗਿਆ ਹੈ। ਲੋਕ ਇਹ ਸੁਣ ਕੇ ਆਪਸ ਵਿਚ ਹੱਸਦੇ ਤੇ ਉਸ ਨੂੰ ਰੋਟੀ-ਪਾਣੀ ਲਿਆ ਕੇ ਦੇ ਦਿੰਦੇ। ਪਰ ਉਹ ਹਿਰਦੇ ਵਿਚ ਸਤਿਗੁਰ ਨੂੰ ਰੀਝ ਨਾਲ ਯਾਦ ਕਰਦਾ ਤੇ ਸਤਿਗੁਰਾਂ ਦੇ ਦਰਸ਼ਨਾਂ ਲਈ ਉਸ ਦੇ ਅੰਦਰ ਬਹੁਤ ਉਤਸ਼ਾਹ ਉਮਡਦਾ। ਸਤਿਗੁਰ ਜੀ ਤਾਂ ਜਾਣੀ-ਜਾਣ ਸਨ। ਫਿਰ ਵੀ ਸੰਗਤਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ 'ਪਾਤਿਸਾਹ ਜੀਉ! ਇਕ ਕੋਹੜੀ ਦੁਆਰੇ ਬੈਠਾ ਕੁਝ ਬੋਲਦਾ ਰਹਿੰਦਾ ਹੈ। ਸਾਨੂੰ ਤਾਂ ਸਮਝ ਨਹੀਂ ਆਉਂਦੀ ਤੇ ਉਸ ਦੇ ਮਨ ਵਿਚ ਆਪ ਦੇ ਦਰਸ਼ਨਾਂ ਲਈ ਬਹੁਤ ਚਾਹ ਹੈ।' ਪਾਤਸ਼ਾਹ ਨੇ ਕਿਹਾ 'ਮੈ ਉਸ ਦੇ ਪ੍ਰੇਮ ਨੂੰ ਜਾਣਦਾ ਹਾਂ ਤੇ ਇਸੇ ਹੀ ਪ੍ਰੇਮ ਸਦਕਾ ਮੁਕਤੀ ਪ੍ਰਾਪਤ ਹੁੰਦੀ ਹੈ।' ਇਸ ਤਰ੍ਹਾਂ ਸਮਾਂ ਗੁਜ਼ਰਦਾ ਗਿਆ। ਕਈ ਵਾਰ ਪ੍ਰੇਮ ਵਿਚ ਪ੍ਰੇਮਾ ਆਪਣੀ ਸੁੱਧ-ਬੁੱਧ ਵੀ ਗਵਾ ਲੈਂਦਾ। ਸੁਭਾਗਾ ਸਮਾਂ ਆਇਆ। ਅੰਤਰਜਾਮੀ ਤੇ ਸਰਬ ਕਲਾ ਸਮਰੱਥ ਸਤਿਗੁਰੂ ਜੀ ਪ੍ਰੇਮੇ ਦੀ ਪ੍ਰੇਮਾ-ਭਗਤੀ ਤੋਂ ਪ੍ਰਸੰਨ ਹੋ ਗਏ:

*ਤਿਸ ਉਰ ਕੀ ਲਖਿ ਅੰਤਰਜਾਮੀ। ਸਰਬ ਕਲਾ ਸਮਰਥ ਗੁਰ ਸ੍ਵਾਮੀ॥*

---

** ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

*ਜਾਨਯੋ ਭਗਤ ਪ੍ਰੇਮ ਜਿਹ ਜਾਗਾ। ਅਪਰ ਆਸਰੋ ਮਨ ਕਰਿ ਤਯਾਗਾ॥੫੧॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੦)*

ਨਿਥਾਂਵਿਆਂ ਦੇ ਥਾਨੁ ਤੇ ਨਿਮਾਣਿਆਂ ਦੇ ਮਾਣ ਨੇ ਆਪਣਾ ਬਿਰਦ ਪਛਾਣ ਲਿਆ। ਸਤਿਗੁਰ ਜੀ ਦਰਬਾਰ ਵਿਚ ਬੈਠੇ ਸਨ ਤਾਂ ਸੰਗਤ ਨੂੰ ਕਿਹਾ ਕਿ 'ਭਾਈ ਪ੍ਰੇਮੇ ਨੂੰ ਇਥੇ ਲੈ ਆਵੋ। ਸਾਡੇ ਇਸ਼ਨਾਨ ਲਈ ਜਿਹੜਾ ਜਲ ਇਕੱਠਾ ਕੀਤਾ ਹੋਇਆ ਹੈ ਉਸ ਨੂੰ ਉਥੇ ਲੈ ਲਿਜਾ ਕੇ ਇਸ਼ਨਾਨ ਕਰਾਉ ਅਤੇ ਬਸਤਰ ਪਹਿਨਾਉ।' ਸਿੱਖਾਂ ਨੇ ਇਸ਼ਨਾਨ ਕਰਾ ਕੇ ਉਸ ਨੂੰ ਢੱਕ ਕੇ ਸਤਿਗੁਰਾਂ ਦੀ ਸ਼ਰਨ 'ਚ ਲਿਆਂਦਾ। ਕ੍ਰਿਪਾਲੂ ਸਤਿਗੁਰਾਂ ਨੇ ਦਇਆ ਦੀ ਦ੍ਰਿਸ਼ਟੀ ਨਾਲ ਵੇਖ ਕੇ ਉਸਦਾ ਮੂੰਹ ਬਾਹਰ ਕੱਢਿਆ। ਸਤਿਗੁਰਾਂ ਨੇ ਜਿਉਂ ਹੀ ਨਿਰੰਕਾਰੀ ਕਿਰਨਾਂ ਪਾਈਆਂ ਉਸੇ ਵੇਲੇ ਉਸ ਦਾ ਸਰੀਰ ਅਰੋਗ ਤੇ ਸੁੰਦਰ ਬਣ ਗਿਆ। ਸਤਿਗੁਰ ਜੀ ਨੇ ਉਸ ਨੂੰ ਆਪਣੇ ਹੱਥੀਂ ਨਵੇਂ ਕੱਪੜੇ ਪਹਿਨਾਏ:

*ਦ੍ਰਿਸਟਿ ਪਰੀ ਸਤਿਗੁਰ ਕੀ ਜਬੈ। ਤਨ ਅਰੋਗ ਭਾ ਸੁੰਦਰ ਤਬੈ।*

*ਨਿਜ ਕਰਤੇ ਪੁਨ ਬਸਤ੍ਰ ਦਏ ਹੈਂ। ਸਭਿ ਨਵੀਨ ਪਹਿਰਾਇ ਦਏ ਹੈਂ॥੫੨॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ: ੬੦)*

ਫਿਰ ਸਤਿਗੁਰਾਂ ਨੇ ਰਹਿਮਤਾਂ ਦੀ ਝੜੀ ਲਾ ਦਿੱਤੀ। ਉਸ ਨੂੰ ਸਤਿ ਨਾਮੁ ਦਾ ਮੰਤਰ ਦਿੱਤਾ ਤੇ ਨਾਮ ਮੁਰਾਰੀ ਰੱਖ ਦਿੱਤਾ। ਸੱਚੇ ਪਾਤਸ਼ਾਹ ਜੀ ਨੇ ਸਾਰੀ ਸੰਗਤ ਵਿਚ ਆਖਿਆ 'ਜਿਸ ਕਿਸੇ ਸਿੱਖ ਘਰ ਪੁੱਤਰੀ ਹੈ ਉਹ ਸਾਡੀ ਆਗਿਆ ਨਾਲ ਇਸ ਨੂੰ ਦੇ ਦੇਵੇ ਭਾਵ ਵਿਆਹ ਦੇਵੇ ਤਾਂ ਉਹ ਲੋਕ-ਪਰਲੋਕ ਦੇ ਅਨੰਦ ਮਾਣੇਗਾ।' ਭਾਈ ਸ਼ੀਹਾਂ ਉੱਪਲ ਜੱਟ ਜੋ ਉੱਚੀ ਕੁਲ਼ ਵਾਲਾ ਮੰਨਿਆ ਜਾਂਦਾ ਸੀ ਉੱਠਿਆ ਤੇ ਬੇਨਤੀ ਕੀਤੀ 'ਹੇ ਪਾਤਸ਼ਾਹ! ਮੇਰੀ ਜਵਾਨ ਪੁੱਤਰੀ ਹੈ ਜੋ ਇਸ ਨਾਲ ਵਿਆਹ ਦਿਉ।' ਤੁਰੰਤ ਹੀ ਪ੍ਰੇਮ ਸਾਹਿਤ ਮੁਰਾਰੀ ਨਾਲ ਫੇਰੇ ਕਰਵਾ ਦਿੱਤੇ ਤੇ ਪਾਤਸ਼ਾਹ ਨੇ ਨਾਲ ਉਨ੍ਹਾਂ ਨੂੰ ਸੁਖਾਂ ਦੇ ਭੋਗ ਤੇ ਮੁਕਤੀ ਬਖਸ਼ ਦਿੱਤੀ। ਸਤਿਗੁਰਾਂ ਦੀ ਐਸੀ ਬਖਸ਼ਿਸ਼ ਹੋਈ ਕਿ ਇਕ ਘੜੀ 'ਚ ਨਰਕ ਭੋਗ ਰਹੇ ਜੀਵ ਲਈ ਸਵਰਗ ਬਣਾ ਦਿੱਤਾ। ਇਕ ਤਨ ਅਰੋਗ, ਫਿਰ ਘਰ-ਸੁਖ ਮਾਣਨ ਲਈ ਸੁੰਦਰ ਇਸਤਰੀ ਮਿਲ ਗਈ। ਭਾਈ ਸ਼ੀਂਹੇ ਦੀ ਪਤਨੀ ਨੂੰ ਇਸ ਵਿਆਹ ਬਾਰੇ ਪਤਾ ਲੱਗਾ ਤਾਂ ਉਸ ਨੇ ਕਿਹਾ 'ਹੇ ਧੀਰਜਵਾਨ ਪ੍ਰਭੂ ਜੀਉ! ਤੁਸੀਂ ਇਕ ਮਾਤਾ-ਪਿਤਾ ਤੇ ਕੁਲ਼ਹੀਨ, ਬੇਨਾਵੇਂ ਤੇ ਕੋਹੜੀ ਨੂੰ ਮੇਰੀ ਪੁੱਤਰੀ ਵਿਆਹ ਦਿੱਤੀ ਹੈ' ਤਾਂ ਇਹ ਸੁਣ ਕੇ ਕਿਰਪਾ ਦੇ ਰੰਗ ਵਿਚ ਰੰਗੇ ਹੋਏ ਧੰਨ ਗੁਰੂ ਅਮਰਦਾਸ ਜੀ ਮੁਸਕਰਾ ਪਏ ਤੇ ਬੋਲੇ 'ਇਸ ਨੂੰ ਮੇਰਾ ਪੁੱਤਰ ਜਾਣੋ ਜਿਸ ਨਾਲ ਤੁਹਾਡੀ ਪੁੱਤਰੀ ਦਾ ਵਿਆਹ ਕੀਤਾ ਹੈ। ਇਸ ਪੁੱਤਰੀ ਦਾ ਨਾਂ ਮੱਥੋ ਹੈ ਤੇ ਇਸ ਦਾ ਨਾਂ ਮੁਰਾਰੀ ਹੈ। ਜੋ ਵੀ ਮੱਥੋ ਮੁਰਾਰੀ ਦਾ ਨਾਮ ਉਚਾਰਨਗੇ ਉਸ ਦੇ ਸਾਰੇ ਕਾਰਜ ਪੂਰੇ ਹੋਣਗੇ। ਇਹ ਦੋਵੇਂ ਭਾਗਾਂ ਵਾਲੇ ਬਣ ਗਏ ਹਨ। ਮਨ ਵਿੱਚੋਂ ਚਿੰਤਾ ਤੇ ਗਮ ਭੁਲਾ ਦਿਉ।' ਫਿਰ ਮੱਥੋ-ਮੁਰਾਰੀ ਨੂੰ ਮੰਜੀਦਾਰ ਥਾਪਦਿਆਂ ਬਚਨ ਕੀਤਾ 'ਹੇ ਮੱਥੋ-ਮੁਰਾਰੀ! ਤੁਸੀਂ ਹੁਣ ਚਲੇ ਜਾਉ ਤੇ ਗੁਰੂ ਦੀ ਸਿੱਖੀ ਦਾ ਵਾਧਾ ਕਰੋ, ਆਪਣੇ ਘਰ ਵੱਸੋ ਤੇ ਹਮੇਸ਼ਾਂ ਸੁਖਾਂ ਦੀ ਪ੍ਰਾਪਤੀ ਕਰੋ:

*'ਮਥੋ ਮੁਰਾਰੀ ! ਅਬਿ ਤੁਮ ਜਾਵਹੁ। ਸੱਤਯ ਨਾਮ ਉਪਦੇਸ਼ ਦ੍ਰਿੜ੍ਹਾਵਹੁ।*
*ਗੁਰਸਿੱਖੀ ਜਗ ਅਧਿਕ ਬ੍ਰਿਧਾਵਹੁ। ਨਿਜ ਗ੍ਰਿਹਿ ਬਸਹੁ ਸਦਾ ਸੁਖ ਪਾਵਹੁ॥੭੨॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ : ੬੦)*

ਪਾਤਸ਼ਾਹ ਨੇ ਹੋਰ ਰਹਿਮਤਾਂ ਕਰਦਿਆਂ ਕਿਹਾ ਕਿ ਜੋ ਵੀ ਤੁਹਾਨੂੰ ਮਿਲੇਗਾ ਉਸ ਦਾ ਸੰਸਾਰ ਤੋਂ ਪਾਰ-ਉਤਾਰਾ ਹੋ ਜਾਵੇਗਾ:

*ਤੁਝਿ ਸੋਂ ਮਿਲੈ ਸੁ ਭਵਜਲ ਤਰੈ॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ : ੬੦)*

ਇਸ ਤਰ੍ਹਾਂ ਮੱਥੋ-ਮੁਰਾਰੀ ਆਪਣੇ ਘਰ ਰਹਿ ਕੇ ਸਤਿਗੁਰਾਂ ਦੀ ਮਹਿਮਾ ਕਰਨ ਲੱਗੇ। ਜਿਹੜਾ ਵੀ ਉਨ੍ਹਾਂ ਨੂੰ ਮਿਲਿਆ ਉਹ ਸੁਖੀ ਹੋ ਗਿਆ। ਸਤਿਗੁਰਾਂ ਨੇ ਇਸ ਤਰ੍ਹਾਂ ਦੀਨ-ਦੁਖੀਆਂ ਦੇ ਕਾਰਜ ਕੀਤੇ ਹਨ। ਇਸੇ ਲਈ ਸਤਿਗੁਰ ਅਮਰਦਾਸ ਜੀ ਨੂੰ ਦੀਨ ਦੁਖੀਆਂ ਉੱਤੇ ਦਇਆ ਕਰਨ ਵਾਲਾ ਕਿਹਾ ਜਾਂਦਾ ਹੈ। ਇਸ ਬਾਬਾਣੀ ਕਹਾਣੀ ਦਾ ਤੱਤ ਸਾਰ ਇਹ ਹੈ ਜੋ ਨਿਮਰਤਾ ਨਾਲ ਗੁਰੂ ਜੀ ਦੇ ਮਾਰਗ 'ਤੇ ਚੱਲੇਗਾ ਫਿਰ ਉਸ ਨੂੰ ਜੀਵਨ ਅੰਦਰ ਸਭ ਪ੍ਰਕਾਰ ਦੇ ਸੁਖ ਤੇ ਮੁਕਤੀ ਦੀ ਪ੍ਰਾਪਤੀ ਕਿਉਂ ਨਹੀਂ ਹੋਵੇਗੀ:

*ਜੋ ਗੁਰ ਮਗ ਕੋ ਮਿਲਿ ਢੁਲਿ ਚਲੇ।*
*ਕਿਉਂ ਨਹਿਂ ਭੁਗਤਿ ਮੁਕਤਿ ਫਲ ਫਲੇ॥੩੨॥*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਪਹਿਲੀ, ਅਧਿ : ੬੦)*

■

## ਸ. ਈਸ਼ਰ ਸਿੰਘ ਮਝੈਲ

**(ਸਫ਼ਾ ੮੩ ਦਾ ਬਾਕੀ ਹਿੱਸਾ)**

ਜ਼ਿੰਦਗੀ ਦੇ ਆਖਰੀ ਸਾਲ ਸ. ਈਸ਼ਰ ਸਿੰਘ 'ਮਝੈਲ' ਨੇ ਸਰਗਰਮ ਸਿੱਖ ਸਿਆਸਤ ਤੋਂ ਸੰਨਿਆਸ ਲੈ, ਪਟਿਆਲੇ 'ਚ ਆਪਣੇ ਖੇਤੀ ਫਾਰਮ 'ਤੇ ਗੁਜ਼ਾਰੇ। ਕੁਝ ਸਮਾਂ ਬੀਮਾਰ ਰਹਿਣ ਉਪਰੰਤ ੨੦ ਅਪ੍ਰੈਲ, ੧੯੭੭ ਨੂੰ ਸ. ਈਸ਼ਰ ਸਿੰਘ ਜੀ 'ਮਝੈਲ' ਅਕਾਲ ਚਲਾਣਾ ਕਰ ਗਏ।੧੫ ਮਈ, ੧੯੭੭ ਨੂੰ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਮਤਾ ਨੰਬਰ ੩੩੨-ੳ ਰਾਹੀਂ ਸ. ਈਸ਼ਰ ਸਿੰਘ 'ਮਝੈਲ' ਸਾਬਕਾ ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਅਕਾਲ ਚਲਾਣੇ 'ਤੇ ਡੂੰਘੇ ਦੁੱਖ ਤੇ ਸ਼ੋਕ ਦਾ ਪ੍ਰਗਟਾਵਾ ਕੀਤਾ ਗਿਆ। ਉਨ੍ਹਾਂ ਵੱਲੋਂ ਪੰਥ ਤੇ ਦੇਸ਼ ਲਈ ਕੀਤੀਆਂ ਕੁਰਬਾਨੀਆਂ ਦੀ ਸ਼ਲਾਘਾ ਕਰਦਿਆਂ, ਅਫਸੋਸ ਦਾ ਮਤਾ ਪਾਸ ਕੀਤਾ ਗਿਆ। ਇਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ, ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਹੈ। ਜਥੇਦਾਰ ਮਝੈਲ ਦਾ ਇਕ ਸਪੁੱਤਰ ਸੁਨਾਮ ਨੇੜੇ ਖੇਤੀ ਫ਼ਾਰਮ 'ਚ ਮਸ਼ਰੂਫ਼ ਹੈ ਤੇ ਦੂਸਰਾ ਸਪੁੱਤਰ ਜਲੰਧਰ 'ਚ ਨਿਵਾਸ ਰੱਖਦਾ ਹੈ। ਜਥੇਦਾਰ ਈਸ਼ਰ ਸਿੰਘ ਮਝੈਲ ਦੇ ਜੀਵਨ ਤੇ ਕਾਰਜਾਂ ਨੂੰ ਰੂਪਮਾਨ ਕਰਦਾ ਖੂਬਸੂਰਤ ਅਭਿਨੰਦਨ ਗ੍ਰੰਥ ਵੀ ਪ੍ਰਕਾਸ਼ਤ ਕੀਤਾ ਗਿਆ ਸੀ। ■

# ਪੱਗ

-ਸ. ਜਸਪਿੰਦਰ ਸਿੰਘ*

ਤੂੰ ਗੱਭਰੂ ਦੇਸ਼ ਪੰਜਾਬ ਦਾ, ਸਿਰ ਤੋਂ ਪੱਗ ਨੂੰ ਲਾਹਵੀਂ ਨਾ...।
ਭੁੱਲ ਕੇ ਹੀਰਿਆ ਪੁੱਤਰਾ ਸੂਰਤ ਸੀਰਤ ਦਾ ਰੋਹਬ ਗੁਆਵੀਂ ਨਾ...।

ਪੱਗ ਤਾਂ ਸਿਰ 'ਤੇ ਸੁਹਣੀ ਹੀਰਿਆਂ ਲੱਦੀ ਕਲਗੀ ਏ,
ਪੱਗ ਤਾਂ ਸਿੱਖੀ ਵਿਰਸੇ ਵਾਲੀ ਰੱਤ ਵਿਚ ਹੀ ਰਲ 'ਗੀ ਏ,
ਪੱਗ ਦੀ ਚਰਚਾ ਦੇਸ਼-ਵਿਦੇਸ਼ੀ ਧਰਤ 'ਤੇ ਚਲ 'ਗੀ ਏ,
ਮਾਣ ਕਰੀਂ ਤੂੰ ਇਹਦਾ, ਮਾਣ ਘਟਾਵੀਂ ਨਾ...।
ਤੂੰ ਗੱਭਰੂ... ... ... ...।

ਪੱਗ ਸਾਂਭਦੀ ਆਈ ਇੱਜ਼ਤ ਆਬਰੂ ਸਦੀਆਂ ਤੋਂ,
ਪੱਗ ਬਚਾਉਂਦੀ ਆਈ ਜਬਰ, ਜ਼ੁਲਮ ਤੇ ਬਦੀਆਂ ਤੋਂ,
ਪੱਗ ਦਾ ਪੁੱਛ ਇਤਿਹਾਸ ਪੰਜ ਦਰਿਆਵਾਂ ਨਦੀਆਂ ਤੋਂ,
ਗੁਰਾਂ ਦੀ ਬਖ਼ਸ਼ੀ ਦਾਤ ਦਾ ਦੇਣ ਭੁਲਾਵੀਂ ਨਾ...।
ਤੂੰ ਗੱਭਰੂ... ... ... ...।

ਏਸ ਪੱਗ ਨੇ ਮੁਗ਼ਲ ਹਕੂਮਤ ਦੇ ਮੂੰਹ ਮੋੜੇ ਨੇ,
ਏਸ ਪੱਗ ਨੇ ਸ਼ੱਕਰ ਵਾਂਗੂੰ ਅਬਦਾਲੀ ਭੋਰੇ ਨੇ,
ਏਸ ਪੱਗ ਦੇ ਆਸ਼ਕ ਊਧਮ ਸਿੰਘ ਜਹੇ ਜੋਧੇ ਨੇ,
ਉੱਚੀ ਸਰਦਾਰੀ ਵਾਲੀ ਸ਼ੇਰਾ ਅਣਖ ਗੁਆਵੀਂ ਨਾ...।
ਤੂੰ ਗੱਭਰੂ... ... ... ...।

ਪੱਗ ਦਾ ਰਿਹਾ ਤੇ ਰਹਿਣਾ ਸਦਾ ਹੀ ਸ਼ਮ੍ਹਲਾ ਉੱਚਾ ਏ,
ਕਹਿ 'ਜਸਪਿੰਦਰ ਸਿੰਘਾ' ਪੱਗ ਦਾ ਪ੍ਰਣ ਅਤਿ ਸੁੱਚਾ ਏ,
ਪੱਗ ਦਾ ਡਾਢੇ ਕੋਮਲ ਹਿਰਦਾ ਤਾਂ ਸਿਦਕ ਪਰੁੱਚਾ ਏ,
ਬੱਲਿਆ ਠੇਸ ਹਿਰਦੇ ਤਾਈਂ ਕਦੇ ਪੁਚਾਵੀਂ ਨਾ...।
ਤੂੰ ਗੱਭਰੂ... ... ... ...। ■

* ਪਿੰਡ ਕੋਟਲਾ ਬਜਵਾੜਾ, ਡਾਕ: ਮਾਨੂੰਪੁਰ, ਫਤਹਿਗੜ੍ਹ ਸਾਹਿਬ। ਮੋ: ੯੮੮੮੬-੨੧੨੦੫

# ਪੁਸਤਕ-ਰੀਵਿਊ

ਪੁਸਤਕ : ਗਿਆਨੀ ਦਿੱਤ ਸਿੰਘ ਜੀਵਨ, ਰਚਨਾ ਤੇ ਸਿੱਖ ਪੰਥ ਨੂੰ ਦੇਣ
ਲੇਖਕ : ਡਾ. ਇੰਦਰਜੀਤ ਸਿੰਘ ਗੋਗੋਆਣੀ ਸਫੇ : ੩੭੬
ਪ੍ਰਕਾਸ਼ਕ : ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ ਕੀਮਤ : ੩੦੦/- ਰੁਪਏ

ਗਿਆਨੀ ਦਿੱਤ ਸਿੰਘ ਸਿੱਖ-ਪੰਥ ਦੀ ਇਕ ਬਹੁਤ ਹੀ ਅਜ਼ੀਮ ਸ਼ਖ਼ਸੀਅਤ ਹੋਏ ਹਨ ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਸਾਜੇ-ਨਿਵਾਜੇ ਇਸ ਪੰਥ ਦੀ ਚੜ੍ਹਦੀ ਕਲਾ ਅਤੇ ਸਰਬਪੱਖੀ ਵਿਕਾਸ ਹਿਤ ਆਪਣੇ ਜੀਵਨ-ਕਾਲ ਵਿਚ ਬਹੁਤ ਵੱਡੀ ਘਾਲਣਾ ਘਾਲੀ। ਇਹ ਉਹ ਸਮਾਂ ਸੀ ਜਦੋਂ ਬਦੇਸ਼ੀ ਮੂਲ ਦੇ ਅੰਗਰੇਜ਼ੀ ਸਾਮਰਾਜ ਨੇ ਸਿੱਖ-ਰਾਜ ਨੂੰ ਆਪਣੀ ਕੁਟਲ ਚਾਲਾਂ ਚਲਦਿਆਂ ਆਪਣੇ ਵਿਚ ਜਜ਼ਬ ਕਰ ਲਿਆ ਸੀ ਅਤੇ ਇਸ ਦੇ ਅਖੌਤੀ ਮਿਸ਼ਨਰੀ ਈਸਾਈ ਧਰਮ ਦੇ ਵਾਧੇ 'ਤੇ ਫੈਲਾਅ ਦੇ ਉੱਚੇ ਇਰਾਦੇ ਰੱਖਦੇ ਹੋਏ ਸਿੱਖ ਧਰਮ ਨੂੰ ਪਛਾੜਾਂ ਲਾ ਰਹੇ ਸਨ। ਗੁਰੂ-ਬਖ਼ਸ਼ਿਸ਼ ਸਦਕਾ ਗਿਆਨੀ ਜੀ ਨੇ ਸਮੇਂ ਦੀ ਨਬਜ਼ ਪਛਾਣਦਿਆਂ ਸਿੱਖ-ਪੰਥ ਨੂੰ ਜਾਗ੍ਰਿਤ ਕਰਨ ਦਾ ਸਿਲਸਿਲਾ ਅਰੰਭਿਆ ਅਤੇ ਆਪਣਾ ਸਾਰਾ ਜੀਵਨ ਇਸੇ ਉਦੇਸ਼ ਨੂੰ ਸਮਰਪਿਤ ਕਰ ਦਿੱਤਾ। ਗਿਆਨੀ ਜੀ ਨੂੰ ਇਸ ਦੇ ਸਮਾਨਾਂਤਰ ਆਰੀਆ ਸਮਾਜ ਦੇ ਮਨਸੂਬਿਆਂ ਦਾ ਵੀ ਸਾਹਮਣਾ ਕਰਨਾ ਪਿਆ। ਆਪ ਨੇ ਆਪਣੀ ਅਦੁੱਤੀ ਪ੍ਰਤਿਭਾ ਅਤੇ ਗੁਰੂ-ਬਖਸ਼ੀ ਭਰਪੂਰ ਸਮਰੱਥਾ ਨੂੰ ਸਿੱਖ-ਪੰਥ ਦੇ ਲੇਖੇ ਲਾਇਆ। ਸਿੱਖ-ਪੰਥ ਦੇ ਇਸ ਅਨਮੋਲ ਹੀਰੇ ਦੇ ਜੀਵਨ, ਉਸ ਦੀ ਰਚਨਾ ਅਤੇ ਸਿੱਖ-ਪੰਥ ਨੂੰ ਉਸ ਦੀ ਲਾਸਾਨੀ ਦੇਣ ਸਬੰਧੀ ਨਾਮਵਰ ਪੰਥਕ ਵਿਦਵਾਨ ਡਾ. ਇੰਦਰਜੀਤ ਸਿੰਘ ਗੋਗੋਆਣੀ ਦੀ ਹਥਲੀ ਪੁਸਤਕ ਨਾ ਕੇਵਲ ਇਕ ਬੜਾ ਭਰਪੂਰ ਤੇ ਵਿਸਤ੍ਰਿਤ ਖੋਜ-ਕਾਰਜ ਹੈ ਸਗੋਂ ਇਹ ਇਕ ਬਹੁਤ ਸੁਹਿਰਦ ਤੇ ਭਾਵਪੂਰਤ ਕਾਰਜ ਵੀ ਹੈ। ਕਈ ਵਰ੍ਹਿਆਂ ਦੀ ਕਰੜੀ ਘਾਲਣਾ ਮਗਰੋਂ ਸਾਕਾਰ ਹੋ ਸਕੇ ਇਸ ਕਾਰਜ ਦੀ ਵਾਕਈ ਬਹੁਤ ਜ਼ਰੂਰਤ ਸੀ। ਪੰਥ ਆਪਣੇ ਇਸ ਅਣਮੋਲ ਹੀਰੇ ਦੇ ਮਹਾਨ ਕਾਰਨਾਮਿਆਂ ਸਬੰਧੀ ਠੋਸ ਜਾਣਕਾਰੀ ਹਾਸਲ ਕਰਕੇ ਜ਼ਰੂਰ ਹੀ ਵਿਸਮਾਦ ਭਰਪੂਰ ਮਾਣ ਤੇ ਖੁਸ਼ੀ ਮਹਿਸੂਸ ਕਰੇਗਾ। ਸੁਚੱਜੀ ਵਿਉਂਤਬੰਦੀ ਮੁਤਾਬਕ ਲੇਖਕ ਨੇ ਪੁਸਤਕ ਨੂੰ ਛੇ ਅਧਿਆਵਾਂ ੧. ਗਿਆਨੀ ਦਿੱਤ ਸਿੰਘ ਦੇ ਜਨਮ ਵੇਲੇ ਦੇ ਹਾਲਾਤ, ੨. ਗਿਆਨੀ ਦਿੱਤ ਸਿੰਘ ਦਾ ਜੀਵਨ ਪੰਧ, ੩. ਗਿਆਨੀ ਦਿੱਤ ਸਿੰਘ ਦੀ ਸਾਹਿਤ ਰਚਨਾ, ੪. ਗਿਆਨੀ ਦਿੱਤ ਸਿੰਘ ਦੀ ਪੱਤਰਕਾਰੀ, ੫. ਗਿਆਨੀ ਦਿੱਤ ਸਿੰਘ ਦੇ ਸਰੋਕਾਰ ਅਤੇ ਪਹੁੰਚ ਵਿਧੀ, ੬. ਗਿਆਨੀ ਦਿੱਤ ਸਿੰਘ ਦੀ ਸ਼ਖ਼ਸੀਅਤ ਅਤੇ ਭੂਮਿਕਾ ਵਿਚ ਵੰਡਦਿਆਂ ਪਾਠਕਾਂ ਦੀ ਵਧੇਰੇ ਸਹੂਲਤ ਦਾ ਖ਼ਿਆਲ ਕਰਦਿਆਂ ਪੁਸਤਕ ਦੇ ਅੰਤਲੇ ਭਾਗ ਵਿਚ 'ਸਾਰੰਸ਼' ਅਤੇ 'ਗਿਆਨੀ ਦਿੱਤ ਸਿੰਘ: ਜੀਵਨ ਘਟਨਾਵਲੀ' ਸਿਰਲੇਖਾਂ ਅਧੀਨ ਅਤਿ ਸੰਖੇਪ ਵਿਚ ਤੱਤਸਾਰ ਪ੍ਰਸਤੁਤ ਕਰਨ ਦਾ ਬਹੁਤ ਲਾਹਾ ਲੈਣ ਯੋਗ ਪੈਂਤੜਾ ਅਪਣਾਇਆ ਹੈ। ਪੰਜਾਬੀ ਸਾਹਿਤ ਅਤੇ ਗੁਰਮਤਿ ਸਾਹਿਤ ਦੋਨਾਂ ਖੇਤਰਾਂ ਵਿਚ ਇਹ ਆਪਣੀ ਕਿਸਮ ਦਾ ਵਿਲੱਖਣ ਕਾਰਜ ਹੈ ਜਿਸ ਤੋਂ ਸਮਕਾਲੀ ਵਿਦਵਾਨ, ਖੋਜੀ ਤੇ ਲੇਖਕ ਜਨ ਭਰਵਾਂ ਲਾਭ ਉਠਾ ਸਕਣਗੇ।

ਰੀਵਿਊਕਾਰ :

**ਸੁਰਿੰਦਰ ਸਿੰਘ ਨਿਮਾਣਾ**

ਸਹਾਇਕ ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ




# ਜਥੇਦਾਰ ਅਵਤਾਰ ਸਿੰਘ ਵੱਲੋਂ ਬੀਬੀ ਲੱਕੀ (ਢਿੱਲੋਂ) ਦਾ ਸਨਮਾਨ

ਅੰਮ੍ਰਿਤਸਰ-੮ ਅਕਤੂਬਰ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਅੱਜ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਬੀਬੀ ਲਖਬੀਰ ਕੌਰ (ਲੱਕੀ ਢਿੱਲੋਂ) ਨੂੰ ਉਨ੍ਹਾਂ ਦੀਆਂ ਪੰਥ ਪ੍ਰਤੀ ਸੇਵਾਵਾਂ ਸਦਕਾ ਚਾਂਦੀ ਦੀ ਤਸ਼ਤਰੀ ਤੇ ਸਿਰੋਪਾਓ ਨਾਲ ਸਨਮਾਨਤ ਕੀਤਾ। ਇਸ ਮੌਕੇ ਉਨ੍ਹਾਂ ਕਿਹਾ ਕਿ ਬੀਬੀ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਬੜੀ ਸ਼ਰਧਾ-ਭਾਵਨਾ ਨਾਲ ਉੱਚ ਪਾਏ ਦੇ ਸਾਊਂਡ ਸਿਸਟਮ ਦੀ ਸੇਵਾ ਤੋਂ ਇਲਾਵਾ ਵੱਖ-ਵੱਖ ਸ਼ਤਾਬਦੀ ਸਮਾਗਮਾਂ 'ਚ ਸ਼ਮੂਲੀਅਤ ਕਰਕੇ ਸ਼੍ਰੋਮਣੀ ਕਮੇਟੀ ਨੂੰ ਭਰਵਾਂ ਸਹਿਯੋਗ ਦਿੱਤਾ ਹੈ। ਸਿਹਤ ਠੀਕ ਨਾ ਹੋਣ ਦੇ ਬਾਵਜੂਦ ਵੀ ਉਹ ਪਰਵਾਰ ਸਮੇਤ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਦੇ ਸਮਾਗਮਾਂ 'ਚ ਸ਼ਮੂਲੀਅਤ ਕਰਨ ਪੁੱਜੇ ਹਨ ਅਤੇ ਉਨ੍ਹਾਂ ਨੇ ਮਨੁੱਖਤਾ ਦੀ ਸੇਵਾ ਲਈ ਅੱਖਾਂ ਦੇ ਰੋਗਾਂ ਦੇ ਇਲਾਜ ਲਈ ਆਧੁਨਿਕ ਕਿਸਮ ਦੀ ਮਸ਼ੀਨ ਭੇਟ ਕੀਤੀ ਹੈ। ਉਨ੍ਹਾਂ ਦੱਸਿਆ ਕਿ ੮ ਲੱਖ ਰੁਪਏ ਦੀ ਕੀਮਤ ਵਾਲੀ ਇਹ ਮਸ਼ੀਨ ਅੱਖਾਂ ਦੇ ਮੋਤੀਏ ਦੇ ਉਪਰੇਸ਼ਨ ਲਈ ਬਹੁਤ ਹੀ ਕਾਰਗਰ ਹੈ, ਜਿਸ ਨਾਲ ਅੱਖਾਂ ਦੇ ਮਰੀਜ਼ ਲਾਭ ਉਠਾ ਸਕਣਗੇ। ਜਥੇਦਾਰ ਅਵਤਾਰ ਸਿੰਘ ਨੇ ਇਹ ਮਸ਼ੀਨ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ, ਸ੍ਰੀ ਅੰਮ੍ਰਿਤਸਰ ਨੂੰ ਮਰੀਜ਼ਾਂ ਦੇ ਲਾਭ ਹਿਤ ਪ੍ਰਯੋਗ ਕਰਨ ਲਈ ਸੌਂਪ ਦਿੱਤੀ।

# ਸ਼੍ਰੋਮਣੀ ਕਮੇਟੀ ਵੱਲੋਂ 'ਬੀਰ ਖਾਲਸਾ' ਗਤਕਾ ਟੀਮ ਦਾ ਸਨਮਾਨ

ਅੰਮ੍ਰਿਤਸਰ: ੫ ਅਕਤੂਬਰ-ਮਾਰਸ਼ਲ ਆਰਟ (ਗਤਕਾ) ਦੇ ਸ਼ਾਨਾਂਮੱਤੇ ਪ੍ਰਦਰਸ਼ਨ ਸਦਕਾ ਕਲਰ ਟੀ.ਵੀ. ਚੈਨਲ ਦੇ 'ਇੰਡੀਆ ਗੌਟ ਟੇਲੈਂਟ' ਪ੍ਰੋਗਰਾਮ 'ਚ ਅਹਿਮ ਸਥਾਨ ਪ੍ਰਾਪਤ ਕਰਨ ਵਾਲੀ ਪੰਜਾਬ ਦੇ ਇਤਿਹਾਸਕ ਸ਼ਹਿਰ ਤਰਨ ਤਾਰਨ ਦੀ ਗਤਕਾ ਟੀਮ 'ਬੀਰ ਖਾਲਸਾ' ਦੇ ਸਮੂਹ ਮੈਂਬਰਾਂ ਨੂੰ ਸ੍ਰੀ ਅੰਮ੍ਰਿਤਸਰ ਪੁੱਜਣ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਆਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਅਤੇ ਜਥੇਦਾਰ ਅਵਤਾਰ ਸਿੰਘ ਦੇ ਨਿੱਜੀ ਸਹਾਇਕ ਸ. ਮਨਜੀਤ ਸਿੰਘ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਤੇ ਸਿਰੋਪਾਓ ਨਾਲ ਸਨਮਾਨਤ ਕੀਤਾ ਗਿਆ।

ਇਸ ਮੌਕੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ ਨੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਕਿਹਾ ਕਿ ਇਹ ਫਖਰਯੋਗ ਹੈ ਕਿ 'ਬੀਰ ਖਾਲਸਾ' ਗਤਕਾ ਟੀਮ ਨੇ ਆਪਣੇ ਸੁਚੱਜੇ ਪ੍ਰਦਰਸ਼ਨ ਨਾਲ ਸਿੱਖ ਦੀ 'ਦਸਤਾਰ' ਤੇ 'ਕ੍ਰਿਪਾਨ' ਦੀ ਮਹੱਤਤਾ ਦੇ ਨਾਲ 'ਸਿੱਖ ਦੀ ਪਹਿਚਾਣ' ਨੂੰ ਸੰਸਾਰ ਭਰ 'ਚ ਉਜਾਗਰ ਕੀਤਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਗਤਕਾ ਟੀਮ ਨੂੰ ਸਨਮਾਨਤ ਕਰਨ 'ਚ ਮਾਣ ਮਹਿਸੂਸ ਕਰਦੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਇਹ ਐਲਾਨ ਕੀਤਾ ਹੈ ਕਿ ਕਿਸੇ ਸਮਾਗਮ ਸਮੇਂ ਇਸ ਟੀਮ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਤ ਕੀਤਾ ਜਾਵੇਗਾ। ਗਤਕਾ ਫੈਡਰੇਸ਼ਨ ਦੇ ਪ੍ਰਧਾਨ ਸ. ਗੁਰਤੇਜ ਸਿੰਘ ਖਾਲਸਾ, ਜਨਰਲ ਸਕੱਤਰ ਸ.

ਮਨਮੋਹਨ ਸਿੰਘ ਭਾਗੋਵਾਲੀਆ ਵੱਲੋਂ ਸਿੱਖ ਸੰਗਤਾਂ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮਿਲੇ ਸਹਿਯੋਗ ਲਈ ਧੰਨਵਾਦ ਕੀਤਾ।

## ਭਾਰਤ ਦੀ ਰਾਸ਼ਟਰਪਤੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਿਆ - ਸ਼੍ਰੋਮਣੀ ਕਮੇਟੀ ਵੱਲੋਂ ਨਿੱਘਾ ਸਨਮਾਨ

ਅੰਮ੍ਰਿਤਸਰ: ੬ ਅਕਤੂਬਰ- ਭਾਰਤ ਦੀ ਮਾਨਯੋਗ ਰਾਸ਼ਟਰਪਤੀ ਸ੍ਰੀਮਤੀ ਪ੍ਰਤਿਭਾ ਦੇਵੀ ਸਿੰਘ ਪਾਟਿਲ ਆਪਣੇ ਪਤੀ ਸ੍ਰੀ ਦੇਵੀ ਸਿੰਘ ਸ਼ੇਖਾਵਤ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ। ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਅਧਿਕਾਰੀਆਂ ਅਤੇ ਮੈਂਬਰ ਪਾਰਲੀਮੈਂਟ ਸਰਦਾਰਨੀ ਹਰਸਿਮਰਤ ਕੌਰ ਬਾਦਲ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਅਤੇ ਸਿੱਖ ਧਰਮ ਸੰਬੰਧੀ ਦਿੱਤੀ ਜਾਣਕਾਰੀ 'ਚ ਉਨ੍ਹਾਂ ਵਿਸ਼ੇਸ਼ ਦਿਲਚਸਪੀ ਦਿਖਾਈ। ਉਨ੍ਹਾਂ ਦੇ ਨਾਲ ਪੰਜਾਬ ਦੇ ਗਵਰਨਰ ਸ੍ਰੀ ਸ਼ਿਵਰਾਜ ਪਾਟਿਲ, ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ, ਉੱਪ-ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ, ਮੈਂਬਰ ਪਾਰਲੀਮੈਂਟ ਡਾ: ਰਤਨ ਸਿੰਘ ਅਜਨਾਲਾ ਅਤੇ ਸ. ਨਵਜੋਤ ਸਿੰਘ ਸਿੱਧੂ ਵੀ ਸਨ। ਸ੍ਰੀਮਤੀ ਪ੍ਰਤਿਭਾ ਦੇਵੀ ਸਿੰਘ ਪਾਟਿਲ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਨੇ ਸਿਰੋਪਾਓ ਬਖਸ਼ਿਸ਼ ਕੀਤਾ। ਉਪਰੰਤ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਅਤੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਸ੍ਰੀਮਤੀ ਪ੍ਰਤਿਭਾ ਦੇਵੀ ਸਿੰਘ ਪਾਟਿਲ ਨੂੰ ਸ੍ਰੀ ਹਰਿਮੰਦਰ ਸਾਹਿਬ ਦੇ ਮਾਡਲ ਅਤੇ ਸਿਰੋਪਾਓ ਨਾਲ ਸਨਮਾਨਤ ਕੀਤਾ।

ਰਾਸ਼ਟਰਪਤੀ ਸ੍ਰੀਮਤੀ ਪ੍ਰਤਿਭਾ ਦੇਵੀ ਸਿੰਘ ਪਾਟਿਲ ਨੇ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਵਿਜ਼ਟਰ ਬੁੱਕ 'ਚ ਇਹ ਸ਼ਬਦ, 'Its an honour and proud privilege to visit the Golden Temple, the pinnacle of spirituality and love and affection. I am pleased to be here, May God bless all with happiness and prosperity' ਦਰਜ਼ ਕੀਤੇ।

ਇਸ ਮੌਕੇ ਉਲੇਖ ਅਧੀਨ ਆਈਆਂ ਸ਼ਖ਼ਸੀਅਤਾਂ ਦੇ ਇਲਾਵਾ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਰਜਿੰਦਰ ਸਿੰਘ ਮਹਿਤਾ, ਮੈਂਬਰਾਨ ਸ਼੍ਰੋਮਣੀ ਕਮੇਟੀ ਸ. ਜਸਵਿੰਦਰ ਸਿੰਘ ਐਡਵੋਕੇਟ, ਬੀਬੀ ਕਿਰਨਜੋਤ ਕੌਰ, ਸ. ਗੁਰਮੇਲ ਸਿੰਘ ਸੰਗੋਵਾਲ ਤੇ ਬੀਬੀ ਹਰਬੰਸ ਕੌਰ ਸੁਖਾਣਾ, ਸਕੱਤਰ ਸ. ਦਲਮੇਘ ਸਿੰਘ ਖਟੜਾ, ਸ. ਜੋਗਿੰਦਰ ਸਿੰਘ ਅਦਲੀਵਾਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੋਰ ਪ੍ਰਮੁੱਖ ਅਧਿਕਾਰੀ ਵੀ ਮੌਜੂਦ ਸਨ।

## ਪੱਤਰ ਵਿਹਾਰ ਕੋਰਸ ਦੀ ਪਲੇਠੀ ਕਾਨਵੋਕੇਸ਼ਨ

ਅੰਮ੍ਰਿਤਸਰ: ੧੭ ਅਕਤੂਬਰ- ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਦੀ ਲੜੀ 'ਚ ਅਰੰਭੇ 'ਦੋ ਸਾਲਾ ਪੱਤਰ ਵਿਹਾਰ ਕੋਰਸ' ਨੂੰ ਹਰ ਵਰਗ ਦੇ ਜਗਿਆਸੂ ਵਿਦਿਆਰਥੀਆਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ ਹੈ ਜਿਸ ਦੇ ਫਲਸਰੂਪ ਵੱਡੀ ਗਿਣਤੀ 'ਚ ਜਗਿਆਸੂਆਂ ਨੇ ਇਹ ਕੋਰਸ ਪਾਸ ਹੀ ਨਹੀਂ ਕੀਤਾ ਬਲਕਿ ਅਹਿਮ ਪੁਜੀਸ਼ਨਾਂ ਵੀ ਪ੍ਰਾਪਤ ਕੀਤੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਭਾਈ

ਗੁਰਦਾਸ ਹਾਲ ਵਿਖੇ ਪੱਤਰ ਵਿਹਾਰ ਕੋਰਸ ਦੀ ਕਾਨਵੋਕੇਸ਼ਨ ਸਮੇਂ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਦੇਸ਼ ਭਰ 'ਚ 'ਸਿੱਖ ਮਿਸ਼ਨ' ਸਥਾਪਤ ਕੀਤੇ ਹਨ। ਪਰ ਸਿੱਖੀ ਦੇ ਪ੍ਰਸਾਰ ਲਈ ਸਥਾਪਤ ਪੱਤਰ ਵਿਹਾਰ ਕੋਰਸ ਦੀ ਇਸ ਨਵੀਂ ਤਕਨੀਕ ਨੂੰ ਹਰ ਉਮਰ ਦੇ ਜਗਿਆਸੂਆਂ ਨੇ ਦਿਲਚਸਪੀ ਤੇ ਸਵੈ-ਇੱਛਾ ਨਾਲ ਅਪਣਾਇਆ ਹੈ। ਇਸ ਮੌਕੇ ਜਥੇਦਾਰ ਅਵਤਾਰ ਸਿੰਘ ਨੇ ਪੱਤਰ ਵਿਹਾਰ ਕੋਰਸ 'ਚੋਂ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲਿਆਂ ਨੂੰ ਕਰਮਵਾਰ ੭੧੦੦, ੫੧੦੦ ਤੇ ੩੧੦੦ ਰੁਪਏ ਦੇ ਨਕਦ ਇਨਾਮ ਤੇ ਮੈਡਲਾਂ ਨਾਲ ਸਨਮਾਨਤ ਕੀਤਾ। ਇਸ ਸਮੇਂ ਪ੍ਰਧਾਨ ਸਾਹਿਬ ਵੱਲੋਂ ਸ਼੍ਰੋਮਣੀ ਕਮੇਟੀ ਦੇ ਸਾਰੇ ਮੁਲਾਜ਼ਮਾਂ ਨੂੰ ਪ੍ਰੇਰਿਤ ਕਰਨ ਲਈ 'ਗੁਰਮਤਿ ਪ੍ਰਕਾਸ਼' ਦੇ ਸੰਪਾਦਨਾ ਵਿਭਾਗ ਦੇ ਦੋ ਮੁਲਾਜ਼ਮ ਗਿਆਨੀ ਸੁਰਿੰਦਰ ਸਿੰਘ ਨਿਮਾਣਾ ਅਤੇ ਬੀਬਾ ਮਨਮੋਹਨ ਕੌਰ ਨੂੰ ਵਿਸ਼ੇਸ਼ ਪ੍ਰਾਪਤੀ ਕਾਰਨ ੫੧੦੦/-੫੧੦੦/- ਰੁਪਏ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਸਮੇਂ ਪਹਿਲਾ ਬੈਚ ਮੁਕੰਮਲ ਕਰਨ ਵਾਲੇ ੪੮੭ ਵਿਦਿਆਰਥੀਆਂ ਨੂੰ ਸਰਟੀਫਿਕੇਟ ਤਕਸੀਮ ਕੀਤੇ ਗਏ। ਕਾਨਵੋਕੇਸ਼ਨ ਦੌਰਾਨ ਧਰਮ ਪ੍ਰਚਾਰ ਕਮੇਟੀ ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰਾਂ ਅਤੇ ਇਸ ਕੋਰਸ ਨੂੰ ਸਫਲ ਬਣਾਉਣ ਲਈ ਸਹਿਯੋਗ ਦੇਣ ਵਾਲੀਆਂ ਸਖਸ਼ੀਅਤਾਂ ਨੂੰ ਵੀ ਸਨਮਾਨਤ ਕੀਤਾ ਗਿਆ। ਇਸ ਮੌਕੇ ਡਾਇਰੈਕਟਰ ਸ. ਜਸਬੀਰ ਸਿੰਘ ਸਾਬਰ ਨੇ ਜਾਣਕਾਰੀ ਦਿੰਦਿਆਂ ਕਿਹਾ ਕਿ ੨੦੦੭ ਵਿਚ ਆਰੰਭ ਕੀਤੇ ਗਏ ਇਸ ਕੋਰਸ ਦੇ ਪਹਿਲੇ ਸਾਲ ੨੫੦੦, ਦੂਜੇ ਸਾਲ ੩੨੦੦ ਅਤੇ ਹੁਣ ਤੀਜੇ ਸਾਲ ੪੩੦੦ ਵਿਦਿਆਰਥੀਆਂ ਨੇ ਦਾਖਲਾ ਲਿਆ ਹੈ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਰਜਿੰਦਰ ਸਿੰਘ ਮਹਿਤਾ, ਸ. ਜਸਵਿੰਦਰ ਸਿੰਘ ਐਡਵੋਕੇਟ, ਸ. ਬਲਦੇਵ ਸਿੰਘ ਐਮ.ਏ., ਸ. ਅਮਰੀਕ ਸਿੰਘ ਸ਼ਾਹਪੁਰ ਗੋਰਾਇਆ, ਸ. ਕਸ਼ਮੀਰ ਸਿੰਘ ਬਰਿਆਰ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਸਿੰਘ ਖਾਲਸਾ, ਸ. ਸੁਰਜੀਤ ਸਿੰਘ (ਚੀਮਾ), ਸ. ਹਰਦਲਬੀਰ ਸਿੰਘ ਸ਼ਾਹ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਮੀਤ ਸਕੱਤਰ ਸ. ਮਨਜੀਤ ਸਿੰਘ, ਸ. ਹਰਭਜਨ ਸਿੰਘ ਮਨਾਵਾਂ, ਸ. ਦਿਲਬਾਗ ਸਿੰਘ, ਸ. ਰਣਜੀਤ ਸਿੰਘ, ਸ. ਗੁਰਚਰਨ ਸਿੰਘ ਘਰਿੰਡਾ, ਸ. ਕੁਲਦੀਪ ਸਿੰਘ, ਸ. ਬਲਵਿੰਦਰ ਸਿੰਘ ਜੋੜਾ, ਡਾ:ਜੋਗੇਸ਼ਵਰ ਸਿੰਘ, ਸ. ਪਰਮਜੀਤ ਸਿੰਘ ਸਰੋਆ ਤੋਂ ਇਲਾਵਾ ਪੱਤਰ ਵਿਹਾਰ ਕੋਰਸ ਦਾ ਸਟਾਫ ਤੇ ਸ਼੍ਰੋਮਣੀ ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਨਾਲ ਦਾ ਸਟਾਫ ਮੌਜੂਦ ਸੀ। ■

## ਗੁ: ਸਾਹਿਬ ਪਾ: ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਾਢਾ ਸਾਹਿਬ ਪੰਚਕੂਲਾ (ਹਰਿਆਣਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੨੪-੮-੨੦੧੦ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੯ ਪ੍ਰਾਣੀ ਤੇ ਮਿਤੀ ੨੩-੯-੨੦੧੦ ਨੂੰ ੫੧ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ।

ਸੋਧ : ਗੁਰਮਤਿ ਪ੍ਰਕਾਸ਼ ਦੇ ਜੁਲਾਈ ੨੦੧੦ ਅੰਕ ਦੇ ਸਫ਼ਾ ਨੰ: ੩੧ 'ਤੇ 'ਰਾਜਾ ਜੈ ਚੰਦ' ਨੂੰ 'ਰਾਜਾ ਜੈ ਸਿੰਘ' ਪੜ੍ਹਿਆ ਜਾਵੇ। -ਸੰਪਾਦਕ

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਇੰਦਰੀ (ਹਰਿਆਣਾ) ਵੱਲੋਂ ਗੁਰਮਤਿ ਸਮਾਗਮ ਅਤੇ ਅੰਮ੍ਰਿਤ ਸੰਚਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆ ਮਿਤੀ ੨੫ ਸਤੰਬਰ ੨੦੧੦ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ,ਇੰਦਰੀ(ਕਰਨਾਲ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਭਾਈ ਲਖਵਿੰਦਰ ਸਿੰਘ, ਭਾਈ ਸਰਬਜੀਤ ਸਿੰਘ ਹਜ਼ੂਰੀ ਰਾਗੀ ਜਥਾ ਸ੍ਰੀ ਦਰਬਾਰ ਸਾਹਿਬ, ਭਾਈ ਮਲਵਿੰਦਰ ਸਿੰਘ ਹਜ਼ੂਰੀ ਰਾਗੀ ਜਥਾ ਗੁ:ਸਾਹਿਬ ਪਾਤਸ਼ਾਹੀ ਛੇਵੀਂ (ਕੁਰੂਕਸ਼ੇਤਰ) ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਸਿੱਖ ਮਿਸ਼ਨ ਹਰਿਆਣਾ ਦੇ ਪ੍ਰਚਾਰਕ ਭਾਈ ਸੁਰਜੀਤ ਸਿੰਘ ਅਤੇ ਗੁਰਮਤਿ ਸੰਗੀਤ ਅਕੈਡਮੀ ਸ਼ੇਖੂਪੁਰਾ ਮੰਚੂਰੀ ਦੇ ਇੰਚਾਰਜ ਭਾਈ ਮੰਗਪ੍ਰੀਤ ਸਿੰਘ ਨੇ ਸੰਗਤਾਂ ਨੂੰ ਗੁਰ-ਇਤਿਹਾਸ ਦੀ ਜਾਣਕਾਰੀ ਦਿੱਤੀ। ਇਸ ਤੋਂ ਬਾਅਦ ਦੀਵਾਨ ਹਾਲ ਵਿਚ ਜੁੜ ਬੈਠੀਆਂ ਸੰਗਤਾਂ ਨੂੰ ਕਵਿੱਤਰੀ ਰਣਜੀਤ ਕੌਰ 'ਜੀਤ' ਨੇ ਗੁਰਮਤਿ ਕਵਿਤਾਵਾਂ ਰਾਹੀਂ ਸਿੱਖ ਧਰਮ ਅਤੇ ਸਿੱਖ ਇਤਿਹਾਸ ਤੋਂ ਜਾਣੂ ਕਰਵਾਇਆ। ਸਮਾਗਮ ਦੀ ਸਮਾਪਤੀ ਮੌਕੇ ਸ.ਕਿਰਪਾਲ ਸਿੰਘ (ਇੰਚਾਰਜ,ਸਿੱਖ ਮਿਸ਼ਨ ਹਰਿਆਣਾ-ਹਿਮਾਚਲ) ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਗੁਰ-ਇਤਿਹਾਸ ਬਾਰੇ ਚਾਣਨਾ ਪਾਇਆ। ਸਿੱਖ ਮਿਸ਼ਨ ਹਰਿਆਣਾ ਵੱਲੋਂ ਮਿਤੀ ੨੬-੦੯-੨੦੧੦ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਇੰਦਰੀ (ਕਰਨਾਲ) ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਦੌਰਾਨ ੫੯ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਭੇਟਾ-ਰਹਿਤ ਕਕਾਰ ਦਿੱਤੇ ਗਏ।

## ਸਿੱਖ ਵਿਰਸਾ ਸੰਭਾਲ ਮਹਿੰਮ ਵੱਲੋਂ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੀ ਪ੍ਰੇਰਨਾ ਸਦਕਾ ਤੇ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ੫੦ਵੇਂ ਗੇੜ ਦੀ ਧਰਮ ਪ੍ਰਚਾਰ ਮੁਹਿੰਮ ਦੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ੨੮ ਅਗਸਤ ੨੦੧੦ ਤੋਂ ੪ ਸਤੰਬਰ ਤਕ ਜ਼ਿਲ੍ਹਾ ਲੁਧਿਆਣਾ (ਦਿਹਾਤੀ) ਦੇ ਵੱਖ-ਵੱਖ ਪਿੰਡਾਂ 'ਚ ਕਰਵਾਏ ਗਏ। ਧਰਮ ਪ੍ਰਚਾਰ ਵਹੀਰ ਦਾ ਪਹਿਲਾ ਸਮਾਗਮ ੨੮ ਅਗਸਤ ਨੂੰ ਪਿੰਡ ਮਾਂਗਟ ਵਿਖੇ ਕਰਵਾਇਆ ਗਿਆ। ਇਸ ਤੋਂ ਅਗਲੇ ਸਮਾਗਮ ਪਿੰਡ ਸੱਤੋਵਾਲ, ਸੁਜਾਤਵਾਲਾ, ਕਾਸਾਬਾਦ, ਨੂਰਵਾਲਾ, ਕਾਕੋਵਾਲ, ਹਵਾਸ ਅਤੇ ੪ ਸਤੰਬਰ ਨੂੰ ਮੁੱਖ ਸਮਾਗਮ ਪਿੰਡ ਮਿਉਂਵਾਲੀ ਕੜਿਆਣਾ ਵਿਖੇ ਸੰਪੰਨ ਹੋਇਆ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਮੈਂਬਰ ਸ਼੍ਰੋਮਣੀ ਕਮੇਟੀ ਸ. ਰਣਜੀਤ ਸਿੰਘ ਮੰਗਲੀ, ਜਿਨ੍ਹਾਂ ਦੇ ਖਾਸ ਉਪਰਾਲੇ ਨਾਲ ਇਹ ਸਮਾਗਮ ਸੰਪੰਨ ਹੋਏ ਸਾਰੇ ਪਿੰਡਾਂ ਵਿਚ ਸਮਾਗਮਾਂ ਦੀ ਰੂਪ ਰੇਖਾ

ਉਲੀਕਦੇ ਰਹੇ। ਇਨ੍ਹਾਂ ਸਮਾਗਮਾਂ ਦੌਰਾਨ ੬੨੦ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੯੮੫੯ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ।

ਇਨ੍ਹਾਂ ਸਮਾਗਮਾਂ ਦੌਰਾਨ ਜਥੇਦਾਰ ਬਲਦੇਵ ਸਿੰਘ ਨੇ ਕਿਹਾ ਕਿ ਸਿੱਖੀ ਪ੍ਰਚਾਰ ਦੇ ਦੁਸ਼ਮਣ ਸਿੱਖੀ ਮਖੌਟਾ ਪਾਈ ਸਿੱਖ ਪੰਥ ਨੂੰ ਢਾਅ ਲਾਉਣ ਲਈ ਚਾਲਾਂ ਚੱਲ ਰਹੇ ਹਨ ਜਿਨ੍ਹਾਂ ਨੂੰ ਕਿਸੇ ਤਰ੍ਹਾਂ ਕਾਮਯਾਬ ਨਹੀ ਹੋਣ ਦਿੱਤਾ ਜਾਵੇਗਾ। ਉਨ੍ਹਾਂ ਅਪੀਲ ਕੀਤੀ ਕਿ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਸੇਧ ਲੈਂਦੇ ਹੋਏ ਪਤਿਤ ਨੌਜਵਾਨ ਕੇਸ ਰੱਖਣ ਦਾ ਪ੍ਰਣ ਲੈਣ, ਨਸ਼ੇ ਤਿਆਗਣ ਅਤੇ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਪੰਥ ਦੀ ਚੜ੍ਹਦੀ ਕਲਾ ਲਈ ਵੱਡਾ ਯੋਗਦਾਨ ਪਾਉਣ। ਸਮਗਮਾਂ ਦੇ ਮੁੱਖ ਪ੍ਰਬੰਧਕ ਸ. ਰਣਜੀਤ ਸਿੰਘ ਮੰਗਲੀ ਰੋਜ਼ਾਨਾ ਸਮਾਗਮ ਦੌਰਾਨ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕਰਦੇ ਰਹੇ।

ਇਸੇ ਤਰ੍ਹਾਂ ਧਰਮ ਪ੍ਰਚਾਰ ਲਹਿਰ ਦੇ ੫੧ਵੇਂ ਗੇੜ ਦੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ੧੪ ਤੋਂ ੨੧ ਸਤੰਬਰ ੨੦੧੦ ਤਕ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡਾਂ 'ਚ ਕਰਵਾਏ ਗਏ, ਜਿਸ ਵਿਚ ੪੨੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੭੫੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ। ਧਰਮ ਪ੍ਰਚਾਰ ਵਹੀਰ ਦਾ ਪਹਿਲਾ ਸਮਾਗਮ ੧੪ ਸਤੰਬਰ ਨੂੰ ਪਿੰਡ ਤੂਤ ਵਿਖੇ ਹੋਇਆ। ਇਸ ਤੋਂ ਬਾਅਦ ੧੫ ਸਤੰਬਰ ਨੂੰ ਪਿੰਡ ਸਾਂਈਆਂ ਵਾਲਾ, ੧੬ ਨੂੰ ਪਿੰਡ ਸੱਪਾਂ ਵਾਲੀ, ੧੭ ਨੂੰ ਪਿੰਡ ਮਾਣਾ ਸਿੰਘ ਵਾਲਾ, ੧੮ ਨੂੰ ਪਿੰਡ ਕਾਸੂ ਬੇਗੂ, ੧੯ ਨੂੰ ਪਿੰਡ ਕੋਟ ਈਸੇ ਖਾਂ, ੨੦ ਨੂੰ ਪਿੰਡ ਵਾਂ ਅਤੇ ੨੧ ਸਤੰਬਰ ਨੂੰ ਮੁੱਖ ਸਮਾਗਮ ਪਿੰਡ ਰੁਕਣਾ ਬੇਗੂ ਵਿਖੇ ਕਰਵਾਇਆ

## ਪਾਠਕ ਲਿਖਦੇ ਹਨ...

ਸਤੰਬਰ ਅੰਕ ਵਿਚ ਆਪ ਜੀ ਦੀ ਕਲਮ ਤੋਂ ਖੋਜ ਭਰਪੂਰ ਲੇਖ ਸ਼ਹੀਦ ਭਗਤ ਸਿੰਘ ਦੇ ਵਡੇਰਿਆਂ ਅਤੇ ਸ਼ਹੀਦ ਭਗਤ ਸਿੰਘ ਬਾਰੇ ਪੜ੍ਹਿਆ। ਇਹ ਇਕ ਵਧੀਆ ਦਸਤਾਵੇਜ਼ ਹੋ ਨਿਬੜਿਆ ਹੈ। ਆਪ ਜੀ ਨੂੰ ਸਾਡੇ ਵੱਲੋਂ ਵਧੀਆ ਤੇ ਖੋਜ ਭਰਪੂਰ ਲੇਖ ਲਈ ਲੱਖ-ਲੱਖ ਵਧਾਈਆਂ।**-ਗਿਆਨੀ ਹਰਜਿੰਦਰ ਸਿੰਘ ਫੱਕਰ, ਸੁਲਤਾਨਪੁਰ ਲੋਧੀ (ਕਪੂਰਥਲਾ)**

ਸਤੰਬਰ, ੨੦੧੦ ਦਾ 'ਗੁਰਮਤਿ ਪ੍ਰਕਾਸ਼' ਪੜ੍ਹਨ ਦਾ ਸੁਭਾਗ ਪ੍ਰਾਪਤ ਹੋਇਆ। ਅੰਕ ਦੀ ਬਾਹਰੀ ਦਿੱਖ ਮਨ ਨੂੰ ਸਕੂਨ ਦਿੰਦੀ ਹੈ ਤੇ ਆਪਣੇ ਵਿਰਸੇ ਨਾਲ ਜੁੜਨ ਲਈ ਚੇਤੰਨ ਕਰਦੀ ਹੈ। ਤਤਕਰਾ ਵੇਖਣ ਉਪਰੰਤ ਪ੍ਰਸੰਨਤਾ ਹੋਈ ਕਿ ਨਿਰੰਤਰ ਛਪਣ ਵਾਲੀ ਸਮੱਗਰੀ ਤੋਂ ਬਿਨਾਂ ਇਸ ਅੰਕ ਨਾਲ ਸੰਬੰਧਿਤ ਸਿੱਖ ਜਗਤ ਦੀਆਂ ਅਧਿਆਤਮਕ ਅਤੇ ਵਿਵਹਾਰਕ ਧਾਰਨਾਵਾਂ ਨਾਲ ਬੜੀ ਸੂਖਮ ਦ੍ਰਿਸ਼ਟੀ ਨਾਲ ਨਜਿੱਠਿਆ ਗਿਆ ਹੈ। ਵਿਸ਼ੇ ਦੀ ਚੋਣ ਦੇ ਨਾਲ-ਨਾਲ ਵਿਦਵਾਨ ਲੇਖਕ ਸਾਹਿਬਾਨ ਦੀ ਚੋਣ ਵੀ ਬੜੀ ਬਾਰੀਕੀ ਨਾਲ ਕੀਤੀ ਗਈ ਜਾਪਦੀ ਹੈ। ਪ੍ਰਤਿਭਾਸ਼ਾਲੀ ਲੇਖਕ ਸਾਹਿਬਾਨ ਨੇ ਵੀ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾਈ ਹੈ ਤੇ ਕਿਰਤਾਂ ਆਪੋ-ਆਪਣੇ ਵਿਸ਼ੇ ਨਾਲ ਪੂਰਾ ਇਨਸਾਫ ਕਰਦੀਆਂ ਹਨ। ਜੋ ਇਸ ਪੱਤ੍ਰਿਕਾ ਦਾ ਪ੍ਰਮੁੱਖ ਉਦੇਸ਼ ਹੈ। ਵਿਸ਼ੇਸ਼ ਤੌਰ 'ਤੇ ਸ. ਸਿਮਰਜੀਤ ਸਿੰਘ ਵੱਲੋਂ ਸ਼ਹੀਦ ਭਗਤ ਸਿੰਘ ਬਾਰੇ ਖੋਜ ਕਰਕੇ ਜੋ ਜਾਣਕਾਰੀ ਉਪਲਬਧ ਕਰਵਾਈ ਹੈ ਉਹ ਸ਼ਲਾਘਾਯੋਗ ਹੈ। ਮੈਂ ਸੰਪਾਦਕ ਤੇ ਉਪ ਸੰਪਾਦਕ ਜੋੜੀ ਦੀ ਵਿਉਂਤ ਜੁਗਤ ਤੇ ਕਾਰਜਸ਼ੈਲੀ ਲਈ ਵਧਾਈ ਦਿੰਦਾ ਹਾਂ ਤੇ ਕਾਮਨਾ ਕਰਦਾ ਹਾਂ ਕਿ ਗੁਰੂ ਨਦਰ ਇਨ੍ਹਾਂ ਨੂੰ ਇੰਵ ਹੀ ਨਿਹਾਲ ਕਰੇ। ਧੰਨਵਾਦ!

**- ਗੁਰਦਿਆਲ ਸਿੰਘ ਭੋਰਸ਼ੀ ਰਾਜਪੂਤਾਂ (ਅੰਮ੍ਰਿਤਸਰ)**

ਗਿਆ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਪ੍ਰੋ. ਮਹਿਲ ਸਿੰਘ ਉਚੇਚੇ ਤੌਰ 'ਤੇ ਸਮਾਗਮਾਂ 'ਚ ਹਾਜ਼ਰੀ ਭਰਦੇ ਰਹੇ। ਸਮਾਗਮ ਦੌਰਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ, ਧਰਮ ਪ੍ਰਚਾਰ ਕਮੇਟੀ ਦੇ ਢਾਡੀ ਜਥੇ, ਕਵੀਸ਼ਰੀ ਜਥੇ ਅਤੇ ਪ੍ਰਚਾਰਕ ਸਾਹਿਬਾਨ ਸੰਗਤਾਂ ਨੂੰ ਗੁਰਮਤਿ-ਸਿਧਾਂਤਾਂ ਨਾਲ ਜੋੜਨ ਦੀ ਸੇਵਾ ਨਿਭਾਉਂਦੇ ਰਹੇ। ਇਨ੍ਹਾਂ ਸਮਾਗਮਾਂ ਦੌਰਾਨ ਜਥੇਦਾਰ ਬਲਦੇਵ ਸਿੰਘ ਸੰਗਤਾਂ ਨਾਲ ਰੋਜ਼ਾਨਾ ਲੰਬੀਆਂ ਵਿਚਾਰਾਂ ਕਰਦੇ ਰਹੇ। ਪ੍ਰੋ. ਮਹਿਲ ਸਿੰਘ ਨੇ ਵੀ ਸੰਗਤਾਂ ਨੂੰ ਅੰਮ੍ਰਿਤਪਾਨ ਕਰਕੇ ਸ਼ਬਦ-ਗੁਰੂ ਦੇ ਲੜ ਲੱਗਣ ਲਈ ਪ੍ਰੇਰਿਤ ਕੀਤਾ। ਉਨ੍ਹਾਂ ਕਿਹਾ ਕਿ ਪਤਿਤ ਨੌਜਵਾਨਾਂ ਤਕ ਪਹੁੰਚ ਕਰਕੇ ਉਨ੍ਹਾਂ ਨੂੰ ਸਿੱਖੀ ਸਰੂਪ 'ਚ ਵਾਪਸ ਲਿਆਉਣਾ ਸਮੇਂ ਦੀ ਮੁੱਖ ਮੰਗ ਹੈ।

ਇਨ੍ਹਾਂ ਸਮਾਗਮਾਂ ਦੌਰਾਨ ਹਰ ਰੋਜ਼ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕਰਾਉਂਦੇ ਰਹੇ। ਹਰ ਪਿੰਡ 'ਚੋਂ ਸੰਗਤਾਂ ਨੇ ਭਾਰੀ ਸੰਖਿਆ 'ਚ ਅੰਮ੍ਰਿਤਪਾਨ ਕੀਤਾ। ਸਮਾਗਮ ਦੌਰਾਨ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਅਤੇ ਸਿੱਖ ਰਹਿਤ ਮਰਿਯਾਦਾ ਤੇ ਧਾਰਮਿਕ ਸਾਹਿਤ ਭੇਟਾ-ਰਹਿਤ ਦਿੱਤਾ ਗਿਆ।

## ਧਰਮ ਪ੍ਰਚਾਰ ਲਹਿਰ ਵੱਲੋਂ ਮਾਝਾ ਜ਼ੋਨ ਦੇ ਮਜੀਠਾ ਬਲਾਕ 'ਚ ਕਰਵਾਏ ਗਏ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖੀ ਦੇ ਪ੍ਰਚਾਰ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਅਰੰਭ ਕੀਤੀ ਗਈ ਲੜੀ ਤਹਿਤ ਮਾਝਾ ਜ਼ੋਨ ਦੇ ਮਜੀਠਾ ਬਲਾਕ ਦਾ ਪੰਦਰਾਂ ਪਿੰਡਾਂ ਦਾ ਮੁੱਖ ਸਮਾਗਮ ੨੯ ਸਤੰਬਰ ਨੂੰ ਬਲਾਕ ਮਜੀਠਾ ਦੇ ਪਿੰਡ ਸ਼ਾਮ ਨਗਰ ਦੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਵਿੱਤਰ ਚਰਨ-ਛੋਹ ਪ੍ਰਾਪਤ ਗੁਰਦੁਆਰਾ ਟਾਹਲੀ ਸਾਹਿਬ ਵਿਖੇ ਕਰਵਾਇਆ ਗਿਆ। ਇਸ ਤੋਂ ਪਹਿਲੇ ਪੰਦਰਾਂ ਦਿਨਾਂ ਦੌਰਾਨ ਪਿੰਡ ਹਮਜਾ, ਅਠਵਾਲ, ਕੋਟਲਾ ਸੁਲਤਾਨ ਸਿੰਘ, ਹਰੀਆਂ, ਬਢਾਲਾ, ਅਜੈਬਵਾਲੀ, ਜਲਾਲਪੁਰ, ਤਰਗੜ੍ਹ, ਮਜੀਠਾ, ਰੋਮਾਣਾ ਚੱਕ, ਬੋੜੇਵਾਲ ਕੰਗ, ਬੁਰਜ ਨੋਬਾਦ ਵਿਖੇ ਮਜੀਠਾ ਜ਼ੋਨ ਦੇ ਇੰਚਾਰਜ ਭਾਈ ਦਿਲਬਾਗ ਸਿੰਘ ਭੰਗਾਲੀ ਅਤੇ ਨਿਗਰਾਨ ਭਾਈ ਗਿਆਨ ਸਿੰਘ ਭੋਮਾ ਵੱਲੋਂ ਕਵੀਸ਼ਰੀ ਅਤੇ ਢਾਡੀ ਜਥਿਆਂ ਨੂੰ ਨਾਲ ਲੈ ਕੇ ਧਾਰਮਿਕ ਦੀਵਾਨ ਸਜਾਏ ਗਏ। ਮੁੱਖ ਸਮਾਗਮ ਦੌਰਾਨ ਜਥੇਦਾਰ ਬਲਦੇਵ ਸਿੰਘ ਨੇ ਕਿਹਾ ਕਿ ਧਰਮ ਪ੍ਰਚਾਰ ਲਹਿਰ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖੀ ਵਿਰਸੇ ਨੂੰ ਸੰਭਾਲਣ ਦਾ ਪਾਕ ਅਤੇ ਪਵਿੱਤਰ ਸੰਦੇਸ਼ ਹਰ ਘਰ ਦੇ ਬੂਹੇ ਖੜਕਾ ਕੇ ਦੇ ਰਹੀ ਹੈ ਅਤੇ ਨਿਰੋਲ ਧਾਰਮਿਕ ਲਹਿਰ ਗੁਰੂ ਗ੍ਰੰਥ ਅਤੇ ਪੰਥ ਨੂੰ ਸਮਰਪਤ ਹੈ। ਇਸ ਮੌਕੇ ਉਚੇਚੇ ਤੌਰ 'ਤੇ ਪੁੱਜੇ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੰਤੋਖ ਸਿੰਘ (ਸਮਰਾ) ਨੇ ਕਿਹਾ ਕਿ ਸਿੱਖ ਕੌਮ ਦੀ ਜਵਾਨੀ ਨੂੰ ਸੰਭਾਲਣਾ ਸਮੇਂ ਦੀ ਸਭ ਤੋਂ ਮੁੱਖ ਮੰਗ ਹੈ। ਸਮਾਗਮ ਦੌਰਾਨ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਦੇ ਰਸਭਿੰਨੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਇਸ ਉਪਰੰਤ ਢਾਡੀ ਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਸਿੱਖ ਇਤਿਹਾਸ ਨਾਲ ਜੋੜਿਆ।

## ਗੁਰਦੁਆਰਾ ਸ੍ਰੀ ਮੰਜੀ ਸਾਹਿਬ ਅੰਬਾਲਾ ਵਿਖੇ ਅੰਮ੍ਰਿਤ-ਸੰਚਾਰ

ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਅੰਬਾਲਾ ਨਾਲ ਸੰਬੰਧਿਤ ਗੁਰਦੁਆਰਾ ਬਾਦਸ਼ਾਹੀ ਬਾਗ ਵਿਖੇ ਹਰ ਮਹੀਨੇ ਅੰਮ੍ਰਿਤ-ਸੰਚਾਰ ਕਰਵਾਇਆ ਜਾਂਦਾ ਹੈ, ਜਿਸ ਵਿਚ ਮੈਂਬਰ ਸਾਹਿਬਾਨ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਗੁਰਦੀਪ ਸਿੰਘ ਭਾਨੋਖੇੜੀਅਤੇ ਗਿਆਨੀ ਸ਼ੇਰ ਸਿੰਘ ਕਥਾਵਾਚਕ ਗੁਰਦੁਆਰਾ ਮੰਜੀ ਸਾਹਿਬ ਅੰਬਾਲਾ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਅਤੇ ਪੰਥ ਪ੍ਰਸਿੱਧ ਰਾਗੀ ਢਾਡੀ ਜਥਿਆਂ ਵੱਲੋਂ ਕਥਾ ਕੀਰਤਨ, ਇਤਿਹਾਸ ਸੁਣਾ ਕੇ ਸੰਗਤਾਂ ਨੂੰ ਅੰਮ੍ਰਿਤ-ਛਕਣ ਲਈ ਪ੍ਰੇਰਿਤ ਕੀਤਾ ਜਾਂਦਾ ਹੈ। ਰਿਪੋਰਟ ਅਨੁਸਾਰ ਮਿਤੀ ੨੫-੭-੧੦, ੨੪-੮-੨੦੧੦ ਅਤੇ ੨੩-੯-੨੦੧੦ ਨੂੰ ਕ੍ਰਮਵਾਰ ੨੭, ੦੮ ਅਤੇ ੨੫ ਪ੍ਰਾਣੀ ਅੰਮ੍ਰਿਤ ਛਕ ਗੁਰੂ ਵਾਲੇ ਬਣੇ।

## ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ (ਰੋਪੜ) ਵੱਲੋਂ ਅੰਮ੍ਰਿਤ-ਸੰਚਾਰ

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵੱਲੋਂ ਹੇਠ ਲਿਖੇ ਵੇਰਵੇ ਅਨੁਸਾਰ ਮਹੀਨਾ ਅਪ੍ਰੈਲ ੨੦੧੦ ਤੋਂ ੨੬ ਸਤੰਬਰ ੧੦ ਤਕ ਅੰਮ੍ਰਿਤ-ਸੰਚਾਰ ਕਰਵਾਏ ਗਏ। ਇਸ ਦੌਰਾਨ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਮਾਗਮਾਂ ਦੌਰਾਨ ਅੰਮ੍ਰਿਤ ਛਕਣ ਵਾਲੇ ਪ੍ਰਾਣੀਆਂ ਅਤੇ ਅਸਥਾਨਾਂ ਦਾ ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੯-੪-੧੦ | ਗੁ: ਸਾਹਿਬ ਪਿੰਡ ਦਰਗਾਬਾਦ ਕੋਟਲੀ ਸੂਰਤਮੱਲੀ (ਗੁਰਦਾਸਪੁਰ) | ੧੦੨ |
| ੧੦-੪-੧੦ | ਗੁ: ਪਾ: ਨੌਵੀਂ ਮਹਿੰਦਰ ਗੰਜ ਰਾਜਪੁਰਾ (ਪਟਿਆਲਾ) | ੧੦੭ |
| ੪-੫-੧੦ | ਗੁ: ਸਾਹਿਬ ਪਿੰਡ ਮਿਲਖਣੀ ਤਹਿਸੀਲ ਰਾਜਪੁਰਾ (ਪਟਿਆਲਾ) | ੧੯੦ |
| ੯-੫-੧੦ | ਗੁ: ਸਾਹਿਬ ਪਿੰਡ ਚਮਾਰੂ ਤਹਿਸੀਲ ਰਾਜਪੁਰਾ (ਪਟਿਆਲਾ) | ੨੨੬ |
| ੩੦-੫-੧੦ | ਗੁ: ਸ੍ਰੀ ਗੁਰੂ ਨਾਨਕ ਜੋਤ ਪਿੰਡ ਤੇ ਡਾਕ: ਕੁਠਨਦਲ ਤਹਿ: ਨੂਰਪੁਰ ਕਾਂਗੜਾ | ੪੬ |
| ੨੦-੬-੧੦ | ਗੁ: ਸਾਹਿਬ ਨਾਨਕ ਨਿਰਵੈਰ, ਰੇਲੂ ਕਲੋਨੀ ਬਲਾਚੌਰ (ਨਵਾਂ ਸ਼ਹਿਰ) | ੧੮ |
| ੨੨-੬-੧੦ | ਗੁ: ਸਾਹਿਬ ਸ੍ਰੀ ਗੁਰੂ ਨਾਨਕ ਦਰਬਾਰ ਪਿੰਡ ਹੀਮਪੁਰ ਡਾਕ: ਕੋਤਵਾਲੀ ਜ਼ਿਲ੍ਹਾ ਬਿਜਨੌਰ (ਉੱਤਰ ਪ੍ਰਦੇਸ਼) | ੬੧ |
| ੨੯-੮-੧੦ | ਗੁ: ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਮਤਿ ਕੇਂਦਰ ਧਰਮਗੜ੍ਹ ਡਾਕ: ਬਨੂੜ ਤਹਿਸੀਲ ਰਾਜਪੁਰਾ (ਪਟਿਆਲਾ) | ੭੫ |
| ੧੯-੯-੧੦ | ਗੁ: ਪਿੰਡ ਖੁਮਣਾ ਤਹਿ: ਅਮਲੋਹ ਜ਼ਿਲ੍ਹਾ (ਫਤਹਿਗੜ੍ਹ ਸਾਹਿਬ) | ੬੫ |
| ੨੫-੯-੧੦ | ਗੁ: ਸਾਹਿਬ ਬਨੂੜੀ ਗੇਟ ਪੁਰਾਣਾ ਰਾਜਪੁਰਾ (ਪਟਿਆਲਾ) | ੮੦ |
| ੨੬-੯-੧੦ | ਗੁ: ਸਾਹਿਬ ਪਿੰਡ ਧਾਰੀਵਾਲ ਕਲਾਂ ਹਲਕਾ ਕਾਹਨੂੰਵਾਨ (ਗੁਰਦਾਸਪੁਰ) | ੧੨੦ |

## ਗੁ: ਨਰਾਇਣਸਰ ਸਾਹਿਬ ਪਿੰਡ ਸੰਗੋਜਲਾ (ਕਪੂਰਥਲਾ) ਵਿਖੇ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਦੇ ਮੈਂਬਰ ਜਥੇਦਾਰ ਸੁਰਜੀਤ ਸਿੰਘ ਇੰਚਾਰਜ ਦੋਆਬਾ ਜ਼ੋਨ ਵੱਲੋਂ ਚਲਾਈ ਜਾ ਰਹੀ ਧਰਮ ਪ੍ਰਚਾਰ ਵਹੀਰ ਵੱਲੋਂ ਗੁਰਦੁਆਰਾ ਨਰਾਇਣਸਰ ਸਾਹਿਬ ਪਿੰਡ ਸੰਗੋਜਲਾ ਜ਼ਿਲ੍ਹਾ ਕਪੂਰਥਲਾ ਨੂੰ ਸੈਂਟਰ ਬਣਾ ਕੇ ਆਸ-ਪਾਸ ਦੇ ਨਗਰਾਂ ਸੁਰਖਪੁਰ, ਅੱਡਣਾਂਵਾਲੀ, ਜਹਾਂਗੀਰਪੁਰ, ਖੀਰਾਂਵਾਲੀ, ਭੰਡਾਲ ਬੇਟ, ਪੱਡੇ, ਧਾਲੀਵਾਲ ਬੇਟ, ਮਿਆਣੀ, ਸੰਗੋਜਲਾ ਖੁਖਰੈਣ, ਨਰਕਟ ਵਿਚ ਮਿਤੀ ੧੯ ਅਗਸਤ ਤੋਂ ੩ ਸਤੰਬਰ ੨੦੧੦

ਤਕ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਅਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਸੰਗਤਾਂ ਨੂੰ ਪਤਿਤਪੁਣੇ, ਨਸ਼ਿਆਂ, ਵਹਿਮਾਂ-ਭਰਮਾਂ, ਪਾਖੰਡਾਂ ਵਰਗੀਆਂ ਮਨਮੱਤਾਂ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਮਿਤੀ ੪ ਸਤੰਬਰ ੨੦੧੦ ਨੂੰ ਗੁਰਮਤਿ ਸਮਾਗਮ ਹੋਇਆ ਇਸੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਪਿੰਡ ਸੰਗੋਜਲਾ ਅਤੇ ਆਸ-ਪਾਸ ਦੇ ਨਗਰਾਂ ਦੇ ੩੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਭਾਈ ਜਗੀਰ ਸਿੰਘ ਅਤੇ ਭਾਈ ਗੁਰਿੰਦਰ ਸਿੰਘ ਫਿਲਮ ਓਪ੍ਰੇਟਰ ਨੇ ਇਨ੍ਹਾਂ ਪਿੰਡਾਂ ਵਿਚ ਧਾਰਮਿਕ ਫਿਲਮਾਂ ਦਿਖਾਈਆਂ। ਬਾਬਾ ਸ਼ਮਸ਼ੇਰ ਸਿੰਘ ਮੁੱਖ ਸੇਵਾਦਾਰ ਗੁਰਦੁਆਰਾ ਨਰਾਇਣਸਰ ਸਾਹਿਬ ਸੰਗੋਜਲਾ ਨੇ ਇਸ ਸਮਾਗਮ 'ਤੇ ਅੰਮ੍ਰਿਤ ਸੰਚਾਰ ਨੂੰ ਸਫਲ ਬਣਾਉਣ ਵਾਸਤੇ ਭਰਪੂਰ ਸਹਿਯੋਗ ਦਿੱਤਾ।

## ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ ਸ੍ਰੀ ਦਰਬਾਰ ਸਾਹਿਬ, ਸ੍ਰੀ ਤਰਨਤਾਰਨ ਸਾਹਿਬ ਦੀ ਪੁੱਜੀ ਰਿਪੋਰਟ ਅਨੁਸਾਰ ਮਿਤੀ ੨੬-੯-੨੦੧੦ ਨੂੰ ਗੁਰਦੁਆਰਾ ਸਾਹਿਬ ਪਿੰਡ ਸਿੰਘਪੁਰਾ ਬਲਾਕ ਭਿੱਖੀਵਿੰਡ ਜ਼ਿਲ੍ਹਾ ਤਰਨਤਾਰਨ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੬ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਵਾਲੇ ਬਣੇ। ■

## ☬ ਡੇਟਸ਼ੀਟ ਧਾਰਮਿਕ ਪ੍ਰੀਖਿਆ ਨਵੰਬਰ ੨੦੧੦ ☬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਧਰਮ ਪ੍ਰਚਾਰ ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਸਕੂਲਾਂ, ਕਾਲਜਾਂ 'ਚ ਪੜ੍ਹਦੇ ਵਿਦਿਆਰਥੀਆਂ ਨੂੰ ਗੁਰਮਤਿ ਨਾਲ ਜੋੜਨ ਲਈ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਸਬੰਧੀ ਪਹਿਲੇ, ਦੂਜੇ, ਤੀਜੇ ਅਤੇ ਚੌਥੇ ਦਰਜੇ ਦੀ ਪ੍ਰੀਖਿਆ ਹਰ ਸਾਲ ਲਈ ਜਾਂਦੀ ਹੈ। ਇਸ ਪ੍ਰੀਖਿਆ 'ਚੋਂ ਮੈਰਿਟ ਵਿੱਚ ਆਉਣ ਵਾਲੇ ਵਿਦਿਆਰਥੀਆਂ ਨੂੰ ਉਤਸ਼ਾਹਿਤ ਕਰਨ ਲਈ ਵਜ਼ੀਫੇ ਦਿੱਤੇ ਜਾਂਦੇ ਹਨ। ਵਿਸ਼ੇਸ਼ ਸਿਲੇਬਸ ਅਨੁਸਾਰ ਹੋ ਰਹੀ ਇਸ ਸਾਲ ਦੀ ਪ੍ਰੀਖਿਆ ਦੀ ਡੇਟਸ਼ੀਟ ਹੇਠ ਲਿਖੇ ਅਨੁਸਾਰ ਹੈ:

| | |
|---|---|
| **੧੭-੧੧-੨੦੧੦** | **ਗੁਰਬਾਣੀ** |
| **੧੮-੧੧-੨੦੧੦** | **ਸਿੱਖ ਇਤਿਹਾਸ** |
| **੧੯-੧੧-੨੦੧੦** | **ਸਿੱਖ ਰਹਿਤ ਮਰਯਾਦਾ** |

**ਨੋਟ** : ਇਸ ਸਬੰਧੀ ਸਕੂਲ/ਕਾਲਜ ਜਾਂ ਵਿਦਿਆਰਥੀ ਨੂੰ ਜੇਕਰ **ਮਿਤੀ ੧੦-੧੧-੨੦੧੦ ਤਕ ਰੋਲ ਨੰਬਰ ਪ੍ਰਾਪਤ ਨਹੀਂ ਹੁੰਦੇ ਤਾਂ ਦਫ਼ਤਰ ਧਰਮ ਪ੍ਰਚਾਰ ਕਮੇਟੀ ਦੇ ਫੋਨ ਨੰ: ੦੧੮੩-੨੫੫੩੯੫੭-੫੯ ਐਕਸਟੈਨਸ਼ਨ ੩੦੫** 'ਤੇ ਸਵੇਰੇ ੧੦-੦੦ ਤੋਂ ੧-੦੦ ਵਜੇ ਅਤੇ ੨-੦੦ ਤੋਂ ੪-੦੦ ਵਜੇ ਤਕ ਸੰਪਰਕ ਕੀਤਾ ਜਾ ਸਕਦਾ ਹੈ।

**-ਸਕੱਤਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ।**

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੧੧-੨੦੧੦*